# ਆਪਣੀ ਆਵਾਜ਼ آپنی آواز

Apnee Awaaz

ਆਪਣੀ ਆਵਾਜ਼

آپنی آواز

Chief Editor – Surinder Singh Sunner

Editor – Dr. Lakhvinder Singh Johal

Editor (Shahmukhi) – Jaspal Ghai

– Surjeet Patar

– Gurbhajan Gill

– Baba Najmi

– M. Asif Raza

Contact : 91-98725-49506 – 91-94171-94812
email-apneeawaaz@gmail.com

25 May 2022

# 25 ਆਪਣੀ ਆਵਾਜ਼ ਮਈ 2022

# ਤਰਤੀਬ

ਮੁੱਖ ਸੰਪਾਦਕੀ

ਸ਼ਰਧਾਂਜਲੀ :
ਸੂਫ਼ੀ ਗ਼ੁਲਾਮ ਮੁਸਤਫ਼ਾ ਤਬੱਸਮ, ਸ਼ਰੀਫ਼ ਕੁੰਜਾਹੀ, ਹਰਦਿਆਲ ਕੇਸ਼ੀ, ਦੇਵ ਦਰਦ

ਸ਼ਬਦ ਸਮੁੰਦਰ :
ਸੁਰਜੀਤ ਪਾਤਰ, ਵਿਜੇ ਵਿਵੇਕ, ਸੁਰਜੀਤ ਸਖੀ, ਸੁਰਿੰਦਰ ਸੁੱਨੜ, ਲਖਵਿੰਦਰ ਜੌਹਲ, ਬੀਬਾ ਬਲਵੰਤ, ਗੁਰਪ੍ਰੀਤ, ਸੁਖਵਿੰਦਰ ਅੰਮ੍ਰਿਤ, ਧਰਮਿੰਦਰ ਸ਼ਾਹਿਦ, ਰਵੀ ਰਵਿੰਦਰ, ਕਸ਼ਮੀਰ ਨੀਰ, ਹਰਮੀਤ ਵਿਦਿਆਰਥੀ, ਸਵਾਮੀ ਅੰਤਰ ਨੀਰਵ, ਕੁਲਵਿੰਦਰ ਕੰਵਲ, ਨਰਿੰਦਰਪਾਲ ਕੰਗ, ਸਿਮਰਤ ਗਗਨ, ਅੰਮ੍ਰਿਤਪਾਲ ਸਿੰਘ ਸ਼ੈਦਾ, ਕੁਮਾਰ ਰਾਜੀਵ, ਅਰਤਿੰਦਰ ਸੰਧੂ, ਜਗਤਾਰ ਪੱਖੋ, ਪ੍ਰਤੀਕ, ਤਲਵਿੰਦਰ ਸ਼ੇਰਗਿੱਲ, ਹਰਪ੍ਰੀਤ ਕੌਰ ਸੰਧੂ, ਸ਼ਮਸ਼ੇਰ ਮੋਹੀ, ਪ੍ਰੇਮ ਕੁਮਾਰ ਸ਼ਰਮਾ, ਕੁਲਦੀਪ ਜਲਾਲਾਬਾਦ, ਬਿਮਲੇਸ਼ ਕੁਮਾਰ ਗੁਪਤਾ, ਮੁਰੀਦ ਸੰਧੂ, ਬਲਜਿੰਦਰ ਭਾਰਤੀ, ਅਮਰਜੀਤ ਜੀਤ, ਚਰਨਜੀਤ ਕੌਰ, ਸੁਖਜਿੰਦਰ, ਮਨਿੰਦਰ ਕੌਰ ਮਨ, ਸਰਬਜੀਤ ਸੋਹੀ, ਰੰਜੀਵ, ਹਰਪ੍ਰੀਤ ਬੇਦਾਰ, ਮਨ ਮਾਨ

ਸ਼ਿਅਰੀ ਗੁਲਦਸਤਾ :
ਅਕਬਰ ਮਾਸੂਮ, ਬਾਬਾ ਨਜਮੀ, ਅਸ਼ਰਫ਼ ਗਿੱਲ, ਅਰਸ਼ਦ ਮਨਜ਼ੂਰ, ਅਫ਼ਜ਼ਲ ਸਾਹਿਰ, ਤਾਰਿਕ ਗੁੱਜਰ, ਤਾਹਿਰਾ ਸਰਾ, ਮੀਰ ਤਨਹਾ ਯੂਸਫ਼ੀ, ਸਫ਼ੀਆ ਹਯਾਤ, ਇਰਸ਼ਾਦ ਸੰਧੂ, ਅੰਜੁਮ ਸਲੀਮੀ, ਸਲੀਮ ਲੋਧੀ, ਰਜ਼ਾ ਹਸਨ, ਸਗ਼ੀਰ ਤਬੱਸਮ, ਨਦੀਮ ਅਫ਼ਜ਼ਲ, ਅਲੀ ਸ਼ਹਿਬਾਜ਼ ਬਾਬੂ, ਅਹਿਮਦ ਨਈਮ ਅਰਸ਼ਦ, ਜਾਵੇਦ ਸਾਹਿਰ, ਬੁਸ਼ਰਾ ਨਾਜ਼, ਅਲੀ ਕਬੀਰ, ਜ਼ਫ਼ਰ ਐਵਾਣ, ਮੁੰਤਜ਼ਿਰ ਬੁੱਟਰ, ਅੰਜੁਮ ਰਾਣਾ, ਮੁਸਤਫ਼ਾ ਰਾਜ, ਖ਼ੁਰਮ ਚੌਧਰੀ

ਸਾਂਝਾਂ :
ਤਜੱਮਲ ਕਲੀਮ,ਗੁਰਵਿੰਦਰ ਦਬੜੀਖਾਨਾ, ਜ਼ਫ਼ਰ ਇਕਬਾਲ, ਜ਼ਾਹਿਦ ਸਿੱਦੀਕੀ, ਅਕਮਲ ਹਨੀਫ਼

ਲੋਕ ਰੰਗ :
ਕਮਰ ਉਜ਼ ਜ਼ਮਾਨ, ਦੀਪਤੀ ਬਬੂਟਾ, ਸੈਫ਼ ਅਲੀ, ਕੁਲਵਿੰਦਰ ਸਿੱਧੂ ਕਾਮੇ ਕਾ, ਕੋਕੀ ਗਿੱਲ, ਏਜਾਜ਼, ਰਾਏ ਮੁਹੰਮਦ ਖ਼ਾਂ ਨਾਸਿਰ, ਸਰਬਜੀਤ ਸਿੰਘ ਸੰਧੂ, ਅਹਿਮਦ ਰਾਹੀ, ਜ਼ਾਹਿਦ ਵਫ਼ਾ

# ترتیب

مُکھ سمپادکی

خراجِ عقیدت :
صوفی غلام مصطفٰی تبسم، شریف کنجاہی، ہردیال کیشی، دیو درد

شبد سمندر :
سُرجیت پاتر، وِجے وِویک، سُرجیت سکھی، سُرِندر سُنّڑ، لکھوِندر جَوہل، بیبا بلونت، گُر پریت، شُکھوِندر امرت، دھرمِندر شاہد، روی روِندر، کشمیر نیر، ہرمیت ودیارتھی، سوامی انتر نیرو، کُلوِندر کنول، نرِندرپال کنگ، سِمرت گگن، امرت پال سنگھ شَیدا، کمار راجیو، ارتِندر سندھو، جگتار پکّھو، پرتِیک، تلوِندر شیرگِل، ہرپریت کور سندھو، شمشیر موہی، پریم کمار شرما، کُلدیپ جلال آباد، ہملیش کمار گُپتا، مرید سندھو، بلجِندر بھارتی، امرجِیت جِیت، چرنجیت کور، شکھجِندر، مِندر کور من، سربجیت سوہی، رنجِیو، ہرپریت بیدار، من مان۔

شعری گلدستہ :
اکبر معصوم، بابا نجمی، اشرف گِل، ارشد منظور، افضل ساحر، طارق گُجر، طاہرہ سرا، میر تنہا یوسفی، صفیہ حیات، ارشاد سندھو، انجم سلیمی، سلیم لودھی، رضا حسن، صفیر تبسم، ندیم افضل، علی شہباز بابو، احمد نعیم ارشد، جاوید ساحر، بشری ناز، علی کبیر، ظفر اعوان، منتظر بُٹّر، انجم رانا، مصطفٰی راج، خرم چودھری۔

سانجھاں :
تجمل کلیم، گُروِندر دبڑی خانہ، ظفر اقبال، زاہد صدیقی، اکمل حنیف ۔

لوک رنگ :
قمر الزمان، دیپتی ببوٹا، سیف علی، کُلوِندر سِدھو کامے کا، کوکی گِل، اعجاز، رائے محمد خاں ناصر، سربجیت سنگھ سندھو، احمد راہی، زاہد وفا ۔



# ਮੁੱਖ ਸੰਪਾਦਕੀ :

## ਸੁਰਿੰਦਰ ਸਿੰਘ ਸੁੱਨੜ

# ਵਿਸ਼ਵੀਕਰਣ ਅਤੇ ਪੰਜਾਬੀ

ਇਕ ਸਮਾਂ ਸੀ ਜਦ ਕਲੰਬਸ ਇੰਡੀਆ ਨੂੰ ਭਾਲਦਾ ਭਾਲਦਾ ਵੈਸਟ ਇੰਡੀਜ ਜਾ ਵੜਿਆ। ਅਤੇ ਅੱਜ ਮਿਜ਼ਾਇਲ ਵਿਚ ਨੇਵੀਗੇਸ਼ਨ ਲੱਗੀ ਹੈ। ਜਿਹੜਾ ਸਿਰਨਾਵਾਂ ਫੀਡ ਕਰੋ ਮਿਜ਼ਾਇਲ ਬਿਲਕੁਲ ਠੀਕ ਟਿਕਾਣੇ ਤੇ ਜਾ ਕੇ ਵੱਜਦੀ ਹੈ। ਸਿਰਫ਼ ਇਕ ਦਿਨ ਵਿਚ ਸਾਰੀ ਧਰਤੀ ਦੇ ਇਰਦ ਗਿਰਦ ਘੁੰਮਿਆ ਜਾ ਸਕਦਾ ਹੈ। ਕਦੇ ਪਿੰਡ ਵਿਚ ਪਿੰਡ ਵਾਲਿਆਂ ਦੀ ਹਰ ਲੋੜ ਪੂਰੀ ਹੁੰਦੀ ਸੀ। ਰੋਟੀ ਘਰ ਦੀ, ਕੱਪੜਾ ਘਰ ਦਾ,ਮਕਾਨ ਵੀ ਲਿੰਬ ਪੋਚ ਕੇ ਆਪੋ ਆਪਣੇ ਬਣਾ ਲੈਂਦੇ ਸਨ ਲੋਕ। ਪਿੰਡ ਦੇ ਲੋਕ ਲੁਹਾਰਾ ਤਰਖਾਣਾ ਸਭ ਕੁਝ ਪਿੰਡ ਵਿਚ ਹੀ ਕਰ ਲੈਂਦੇ। ਸਨਿਆਰ, ਘੁਮ੍ਹਾਰ ਵੀ ਪਿੰਡ ਵਿਚ ਹੁੰਦੇ, ਚਮੜੇ ਦਾ ਕੰਮ ਵੀ ਪਿੰਡ ਵਿਚ ਹੁੰਦਾ। ਪਿੰਡ ਵਾਸੀਆਂ ਨੂੰ ਕੁਝ ਵੀ ਬਾਹਰੋਂ ਖਰੀਦ ਕੇ ਨਹੀਂ ਸੀ ਲਿਆਉਣਾ ਪੈਂਦਾ। ਪਰ ਅੱਜ ਸਮਾਂ ਬਦਲ ਗਿਆ ਹੈ, ਪਿੰਡਾਂ ਵਾਲਿਆਂ ਦੀਆਂ 90% ਜ਼ਰੂਰਤਾਂ ਪਿੰਡਾਂ ਵਿਚੋਂ ਨਹੀਂ ਪੂਰੀਆਂ ਜਾਂਦੀਆਂ। ਸਮੇਂ ਸਮੇਂ ਸਮਰੱਥ, ਸਮੇਂ ਦੇ ਨਾਲ ਬਦਲਣਾ ਸਾਡੀ ਜ਼ਰੂਰਤ ਬਣ ਗਿਆ ਹੈ। ਦੁਨੀਆ ਇਕ ਦੂਜੇ ਤੇ ਨਿਰਭਰ ਕਰਦੀ ਹੈ। ਇਕ ਦੂਜੇ ਨੂੰ ਜਾਨਣ ਸਮਝਣ ਦੀ ਸਾਨੂੰ ਲੋੜ ਹੈ। ਇਕ ਦੂਜੇ ਦੀ ਭਾਸ਼ਾ ਸਮਝਣ ਦੀ ਲੋੜ ਹੈ।

ਅੰਗ੍ਰੇਜ਼ੀ ਭਾਵੇਂ 17ਵੀਂ ਸਦੀ ਵਿਚ ਜਨਮੀ ਪਰ ਅੱਜ ਦੀ ਤਾਰੀਕ ਵਿਚ ਸਾਰੀ ਦੁਨੀਆ ਅੰਗ੍ਰੇਜ਼ੀ ਤੇ ਨਿਰਭਰ ਕਰਦੀ ਹੈ। ਇਸੇ ਵਾਸਤੇ ਸੈਂਕੜੇ ਭਾਸ਼ਾਵਾਂ ਅੰਗ੍ਰੇਜ਼ੀ ਨੇ ਨਿਗਲ ਮਾਰੀਆਂ। ਅੱਜ ਵੀ ਦੁਨੀਆ ਦੀਆਂ 80% ਭਾਸ਼ਾਵਾਂ ਕੋਲ ਆਪਣੀ ਵੱਖਰੀ ਲਿੱਪੀ ਨਹੀਂ ਹੈ, ਆਪਣਾ ਸੱਭਿਆਚਾਰ ਨਹੀਂ ਹੈ ਤਾਂ ਫਿਰ ਉਨ੍ਹਾਂ ਭਾਸ਼ਾਵਾਂ ਦਾ ਵਿਸ਼ਵੀਕਰਣ ਨਿਸ਼ਚਿਤ ਹੈ। ਪਰ ਪੰਜਾਬੀ ਨੂੰ ਵਿਸ਼ਵੀਕਰਣ ਤੋਂ ਕਿਸੇ ਕਿਸਮ ਦਾ ਖਤਰਾ ਨਹੀਂ ਹੈ। ਪੰਜਾਬੀ ਲੋਕ ਵੇਦਾਂ ਦੀ ਰਚਨਾ ਕਰ ਸਕਦੇ ਹਨ। ਪੰਜਾਬੀ ਨੂੰ ਦੇਵਨਾਗਰੀ, ਸ਼ਾਹਮੁਖੀ ਅਤੇ ਗੁਰਮੁਖੀ ਵਿਚ ਤਾਂ ਲਿਖਿਆ ਹੀ ਜਾਂਦਾ ਰਿਹਾ, ਹੋਰ ਵੀ ਲਿੱਪੀਆਂ ਵਿਚ ਪੰਜਾਬੀ ਲਿਖੀ ਜਾ ਸਕਦੀ ਹੈ। ਪੰਜਾਬੀ ਸੱਭਿਆਚਾਰ ਨੂੰ ਨਿਗਲਣ ਵਾਲਾ ਅਜਗਰ ਪੈਦਾ ਹੀ ਨਹੀਂ ਹੋਇਆ। ਸਭ ਤੋਂ ਵੱਡੀ ਗੱਲ ਇਹ ਹੈ ਕਿ ਪੰਜਾਬੀਆਂ ਕੋਲ ਗੁਰੂ ਗ੍ਰੰਥ ਸਾਹਿਬ ਹੈ। ਅੱਧਿਓਂ ਵੱਧ ਦੁਨੀਆ ਦੇ ਦੇਸ਼ਾਂ ਵਿਚ ਨਿਸ਼ਾਨ ਸਾਹਿਬ ਝੂਲ ਰਹੇ ਹਨ ਨਿੱਤਨੇਮ ਹੋ ਰਹੇ ਹਨ। ਧਾਰਮਿਕ ਅਸ਼ੀਰਵਾਦ ਵੀ ਹੈ ਪੰਜਾਬੀਆਂ ਕੋਲ। ਪੰਜਾਬੀ ਵਿਸ਼ਵੀਕਰਣ ਦੀ ਮੰਜ਼ਿਲ ਵੱਲ ਵਧ ਰਹੀਆਂ ਚਾਰ ਪੰਜ ਭਾਸ਼ਾਵਾਂ ਦੇ ਨਾਲ ਹਮਰਾਹੀ ਹੈ।

ਇਸ ਵਕਤ ਪੰਜਾਬੀ ਵਿਚ ਜਿੰਨਾ ਸਾਹਿਤ ਰਚਿਆ ਜਾ ਰਿਹਾ 90% ਹੋਰ ਭਾਸ਼ਾਵਾਂ ਵਿਚ ਨਹੀਂ ਇਸ ਤਰਾਂ ਰਚ ਹੋ ਰਿਹਾ। ਬਾਲੀਵੁਡ ਹਾਲੀਵੁਡ ਅਤੇ ਕੈਨੇਡਾ ਵਰਗੇ ਦੇਸ਼ਾਂ ਵਿਚ ਪੰਜਾਬੀ ਸੱਭਿਆਚਾਰ ਦਾ ਬਹੁਤ ਗੂੜਾ ਰੰਗ ਹੈ। ਪੰਜਾਬ ਵਿਚ ਵੱਸਦੇ ਪੰਜਾਬੀ ਭਾਵੇਂ ਪੰਜਾਬੀ ਭਾਸ਼ਾ ਤੋਂ ਮੂੰਹ ਫੇਰ ਰਹੇ ਹਨ, ਆਪਣੇ ਬੱਚਿਆਂ ਨੂੰ ਅੰਗ੍ਰੇਜ਼ੀ ਸਕੂਲਾਂ ਵਿਚ ਪੜ੍ਹਾਉਣਾ ਲੋਚਦੇ ਹਨ। ਪਰ ਵਿਦੇਸ਼ਾਂ ਵਿਚ ਪੰਜਾਬੀ ਪ੍ਰਚਲਤ ਹੋ ਰਹੀ ਹੈ। ਪੰਜਾਬ ਵੱਸਦਾ ਗੁਰਾਂ ਦੇ ਨਾਂ ਤੇ, ਹਰ ਮੈਦਾਨ ਫਤਹਿ ਹੋਵੇਗੀ । ਚਿੰਤਾ ਦੀ ਜ਼ਰੂਰਤ ਨਹੀਂ ਹੈ।

ਤੁਹਾਡਾ ਆਪਣਾ
ਸੁਰਿੰਦਰ ਸਿੰਘ ਸੁੱਨੜ



# مُکھ سمپادکی

## سُرِندر سنگھ سُنّڑ

## وِشویکرن اتے پنجابی

اک سما سی جد کولمبس انڈیا نوں بھالدا بھالدا ویسٹ انڈیز جا وڑیا۔ اج میزائیل وچ نیویگیشن لگی ہے۔ جہڑا سرناواں فیڈ کرو، میزائیل بالکل ٹھیک نشانے تے جا وجدی ہے۔ صرف اک دن وچ ساری دھرتی دے ارد گرد گھمیا جا سکدا ہے۔ کدے پنڈ وچ پنڈ والیاں دی ہر لوڑ پوری ہُندی سی. روٹی گھر دی، کپڑا گھر دا، مکان وی لِنب پوچ کے آپو اپنے بنا لیندے سن لوک ۔ لوک لوہارا، ترکھانا سبھ کجھ پنڈ وچ ہی کر لیندے ۔ سُنار، گھمار وی پنڈ وچ ہُندے، چمڑے دا کم وی پنڈ وچ ہُندا۔ پنڈ واسیاں نوں کجھ وی باہروں خرید کے نہیں سی لیانا پیندا ۔ پر اج سما بدل گیا ہے ۔ پِنڈ والیاں دیاں 90 % ضرورتاں پِنڈ وچوں نہیں پوریاں جاندیاں ۔ سمے سمے سمرتھ، سمے دے نال بدلنا ساڈی ضرورت بن گیا ہے ۔ دنیا اک دوجے تے نِربھر کردی ہے ۔ اک دوجے نوں جانن سمجھن دی سانوں لوڑ ہے ۔ اک دوجے دی بھاشا سمجھن دی لوڑ ہے ۔

انگریز بھاویں 17 وی صدی وچ جنمی پر اج دی تاریخ وچ ساری دنیا انگریزی تے نِربھر کردی ہے ۔ ایسے واسطے سینکڑے بھاشاواں انگریزی نے نگل ماریاں ۔ اج وی دنیا دیاں 80% بھاشاواں کول اپنی وکھری لِپی نہیں، اپنا سبھیاچار نہیں، تاں پھر اوہناں بھاشاواں دا وِشویکرن نِشچِت ہے ۔ پر پنجابی نوں وِشویکرن توں کسے کسم دا خطرہ نہیں ہے ۔ پنجابی لوک ویداں دی رچنا کر سکدے ہن ۔ پنجابی نوں دیوناگری، شاہمُکھی تے گورمُکھی وچ تاں لِکھیا ہی جاندا رہا، ہور وی لِپیاں وچ پنجابی لِکھی جا سکدی ہے ۔ پنجابی سبھیاچار نوں نگلن والا اجگر پیدا ہی نہیں ہویا ۔ سبھ توں وڈی گل ایہ ہے کہ پنجابیاں کول گورو گرنتھ صاحب ہے ۔ ادھی توں ودھ دنیا دے دیساں وچ نشان صاحب جھول رہے ہن، نِت نیم ہو رہا ہے ۔ دھارمک آشیرباد وی ہے پنجابیاں کول ۔ پنجابی وِشویکرن ول ودھ رہیاں چار پنج بھاشاواں دے نال ہم راہی ہے ۔ اس وقت پنجابی وچ جِنا ساہِت رچیا جا رہا ہے، 90 % ہور بھاشاواں وچ اس طرحاں نہیں رچ ہو رہا ۔ بالی ووڈ، ہالی ووڈ اتے کینیڈا ورگے دیساں وچ پنجابی سبھیاچار دا رنگ بڑا گوڑھا ہے ۔ پنجاب وچ وسدے پنجابی بھاویں پنجابی بھاشا توں منہ موڑ رہے ہن، اپنے بچیاں نوں انگریزی سکولاں چ پڑھانا لوچدے ہن ۔ پر وِدیساں وچ پنجابی پرچلِت ہو رہی ہے ۔ پنجاب وسدا گُراں دے نال تے، ہر میدان فتح ہووے گی ۔ چِنتا دی ضرورت نہیں ہے ۔

تہاڈا اپنا :

سرِندر سنگھ سُنّڑ

**اپنی آواز مئی 22**

# صوفی غلام مصطفٰی تبسم

میرے شوق دا نئیں اعتبار تینوں
آ جا ویکھ میرا انتظار آ جا
اینوں لڑن بہانے لبھنا ایں
کی تو سوچنا ایں سِتمگار آ جا

بھانویں ہجرتے بھانویں وصال ہووئے
وکھو وکھ دوہاں دیاں لذتاں نیں
میرے سوہنیا جا ہزار واری
آ جا پیاریا تے لکھ وار آجا

ایہہ رواج مسجداں مندراں دا
اوتھے ہستیاں تے خود پرستیاں نے
میخانے وِچ مستیاں ای مستیاں نیں
ہوش کر بن کے ہُشیار آ جا

ثوں سادہ تے تیرا دل سادہ
تینوں اینویں رقیب کُراہ پایا
جے تو میرے جنازے تے نیں آیا
راہ تکدا تیری مزار آ جا

شکھیں وسنا جے ثوں چاہونا ایں
میرے غالبا ایس جہان اندر
آجا رنداں دی بزم وِچ آ بہہ جا
ایتھے بیٹھ دے نیں خاکسار آ جا

## ਸੂਫ਼ੀ ਗ਼ੁਲਾਮ ਮੁਸਤਫ਼ਾ ਤਬੱਸਮ
(1899-1978)

ਮੇਰੇ ਸ਼ੌਕ ਦਾ ਨਈਂ ਐਤਬਾਰ ਤੈਨੂੰ
ਆ ਜਾ ਵੇਖ ਮੇਰਾ ਇੰਤਜ਼ਾਰ, ਆ ਜਾ ।
ਐਵੇਂ ਲੜਨ ਬਹਾਨੇ ਲੱਭਨਾ ਏਂ
ਕੀ ਤੂੰ ਸੋਚਨਾ ਏਂ ਸਿਤਮਗਾਰ, ਆ ਜਾ ।

ਭਾਵੇਂ ਹਿਜਰ ਤੇ ਭਾਵੇਂ ਵਸਾਲ ਹੋਵੇ
ਵੱਖੋ ਵੱਖ ਦੁਹਾਂ ਦੀਆਂ ਲੱਜ਼ਤਾਂ ਨੇ
ਮੇਰੇ ਸੋਹਣਿਆਂ ਜਾਹ ਹਜ਼ਾਰ ਵਾਰੀਂ
ਆ ਜਾ ਪਿਆਰਿਆ, ਤੇ ਲੱਖ ਵਾਰ ਆ ਜਾ

ਇਹ ਰਿਵਾਜ ਏ ਮਸਜਿਦਾਂ ਮੰਦਰਾਂ ਦਾ
ਓਥੇ ਹਸਤੀਆਂ ਤੇ ਖ਼ੁਦ ਪਰਸਤੀਆਂ ਨੇ
ਮੈਖ਼ਾਨੇ ਵਿਚ ਮਸਤੀਆਂ ਹੀ ਮਸਤੀਆਂ ਨੇ
ਹੋਸ਼ ਕਰ, ਬਣ ਕੇ ਹੋਸ਼ਿਆਰ ਆ ਜਾ ।

ਤੂੰ ਸਾਦਾ, ਤੇ ਤੇਰਾ ਦਿਲ ਸਾਦਾ
ਤੈਨੂੰ ਐਵੇਂ ਰਕੀਬ ਕੁਰਾਹ ਪਾਇਆ
ਜੇ ਤੂੰ ਮੇਰੇ ਜਨਾਜ਼ੇ ਤੇ ਨਹੀਂ ਆਇਆ
ਰਾਹ ਤੱਕਦਾ ਤੇਰੀ ਮਜ਼ਾਰ, ਆ ਜਾ ।

ਸੁਖੀ ਵੱਸਣਾ ਜੇ ਤੂੰ ਚਾਹੁੰਨਾ ਏਂ
ਮੇਰੇ 'ਗ਼ਾਲਿਬਾ' ਏਸ ਜਹਾਨ ਅੰਦਰ
ਆ ਜਾ ਰਿੰਦਾਂ ਦੀ ਬਜ਼ਮ ਵਿਚ ਆ ਬਹਿਜਾ
ਐਥੇ ਬੈਠਦੇ ਨੇ ਖ਼ਾਕਸਾਰ, ਆ ਜਾ ।



---

# ਵੀਰ ਤੂੰ ਕੁੰਜਾਹ ਦਾ ਏਂ ?

## ਸ਼ਰੀਫ਼ ਕੁੰਜਾਹੀ
1914 - 2007



ਵੀਰ ਤੂੰ ਕੁੰਜਾਹ ਦਾ ਏਂ ?
ਤੇਰਾ ਨਾਂ ਸ਼ਰੀਫ਼ ਏ ?
ਅੱਗੇ ਈ ਮੈਂ ਆਖਦੀ ਸਾਂ
ਲਗਦਾ ਤੇ ਓਹਾ ਏ

ਅੱਜ ਕੇਹਾ ਨੇਕ ਦਿਹਾੜਾ ਏ
ਰੱਬ ਨੇ ਭਰਾ ਮੇਲ ਦਿੱਤਾ ਏ
ਮੁੰਡਿਆ, ਔਹ ਦੇਖ ਤੇਰਾ ਮਾਮਾ ਏ

ਮੈਨੂੰ ਤੂੰ ਸਿੰਞਾਣਿਆਂ ਨਾ ਹੋਵੇਗਾ
ਕਦੀ ਨਿੱਕੇ ਹੁੰਦੇ ਰਲ ਕੇ
ਅਸੀਂ ਖੇਡਦੇ ਹੁੰਦੇ ਸਾਂ

ਮੇਰਾ ਨਾਂ ਨਿਆਮਤੇ ਵੇ
ਮਿਹਰ ਨੂਰ ਦੀਨ ਦੀ ਮੈਂ ਦੋਹਤਰੀ ਆਂ
ਮਿਲਦਿਆਂ ਦੇ ਸਾਕ ਨੇ
ਤੇ ਵਾਂਹਦਿਆਂ ਦੇ ਖੂਹ ਨੇ
ਕਦੇ ਵਰਾ ਵਰਾ ਓਥੇ ਈ
ਜਾ ਕੇ ਰਹਿ ਆਉਂਦੀ ਸਾਂ
ਹੁਣ ਉਨ੍ਹਾ ਥਾਵਾਂ ਨੂੰ
ਤੱਕਣੇ ਨੂੰ ਵੀ ਸਹਿਕਨੀ ਆਂ

ਪਤਾ ਈ,
ਮਾਮੀ ਸਾਡੇ ਨਾਲ ਅਫ਼ਸੋਸੀ ਏ

ਵੀਰ ਦੱਸ,
ਮੇਰਾ ਏਹਦੇ ਵਿਚ ਕੀ ਕਸੂਰ ਸੀ?
ਨਾਨਕਿਆਂ ਨਾਲੋਂ ਮੈਨੂੰ
ਚੰਗੀ ਥਾਂ ਕਿਹੜੀ ਸੀ ?
ਮਾਪਿਆਂ ਦੇ ਅੱਗੇ ਪਰ
ਧੀਆਂ ਨਹੀਂ ਬੋਲਦੀਆਂ
ਵੱਜੇ ਹੋਏ ਸ਼ਰਮ ਦੇ
ਜੰਦਰੇ ਨਾ ਖੋਲ੍ਹਦੀਆਂ
ਉਨ੍ਹਾ ਨੂੰ ਵੀ
ਜੰਮਿਆਂ ਤੋਂ ਉੱਤੇ ਸ਼ੈ ਕਿਹੜੀ ਏ ?
ਉਨ੍ਹਾ ਦਾ ਉਹ ਬੁਰਾ
ਕਦੇ ਮੰਗ ਨਹੀਂ ਸਕਦੇ
ਥੁੜਾਂ ਤਰਸੇਵਿਆਂ ਚ
ਉਂਜ ਤਿਲਕ ਪਈਦਾ

ਅੱਖੀਆਂ ਪਿਓ ਨੂੰ ਜਦੋਂ
ਹਾਰ ਦੇ ਗਈਆਂ ਸਨ
ਦੁੱਖਾਂ ਦੀਆਂ ਸਾਡੇ ਉੱਤੇ
'ਵਾਈਂ ' ਝੁੱਲ ਪਈਆਂ ਸਨ
ਨਾਨਕੇ ਵੀ
ਕੰਨੀ ਖਿਸਕਾਣ ਲੱਗ ਪਏ ਸਨ
ਮਿਲ ਕੇ ਖਿੜਨ ਦੀ ਥਾਵੇਂ
ਕੁਮਲਾਣ ਲੱਗ ਪਏ ਸਨ

ਅਸੀਂ ਕੱਚੀ ਆਵੀ ਸਾਂ
ਤੇ ਅੱਗ ਪਈ ਬੁਝਦੀ ਸੀ
ਓਸ ਵੇਲੇ
ਜਦੋਂ ਕੋਈ ਗੱਲ ਵੀ ਨਾ ਸੁੱਝਦੀ ਸੀ
ਹਰ ਸ਼ੈ ਛੱਡ ਗਈ

ਏਸ ਦੇ ਪਿਓ
ਮੇਰੇ ਪਿਓ ਦੀ ਬਾਂਹ ਨੱਪ ਲਈ
ਮਰਨ ਲੱਗਾ
ਓਸ ਨੂੰ ਜ਼ਬਾਨ ਉਹ ਦੇ ਗਿਆ

ਠੀਕ ਏ, ਜੇ ਮੇਰਾ ਉਹਦਾ
ਉਮਰ ਵਿਚ ਹਾਣ ਨਹੀਂ
ਪਰ ਵੀਰ, ਤੂੰ ਸਿਆਣਾ ਏਂ
ਜਿਹੜੀ ਧੀ ਨੂੰ
ਮਾਪਿਆਂ ਦੀ ਕੀਤੀ ਦੀ ਪਛਾਣ ਨਹੀਂ
ਉਹ ਵੀ ਇਨਸਾਨ ਨਹੀਂ ।
ਮੈਂ ਤੇ ਲੈ ਕੇ ਬਹਿ ਗਈ ਸਾਂ
ਏਸ ਖਿਆਲ ਨੂੰ
ਜਾਗ ਲਾਈ
ਸੌਂਕਣ ਦੇ ਪੀਤੇ ਹੋਏ
ਦੁੱਧ ਦੇ ਹੰਗਾਲ ਨੂੰ

ਰੱਬ ਮੇਰਾ ਸਬਰ
ਕਬੂਲ ਕਰ ਲਿੱਤਾ ਏ ।
ਮੈਨੂੰ ਇਹ ਚੰਨ ਜਿਹਾ
ਪੁੱਤ ਦੇ ਦਿੱਤਾ ਏ

ਲੈ ਫਿਰ
ਮੈਂ ਤੇ ਹੁਣ ਏਥੇ ਈ ਲਹਿ ਪੈਣਾ ਏ
ਤੂੰ ਵੀ ਅੱਜ
ਕੀ ਹੋਇਆ ਏਥੇ ਲਹਿ ਪਓ ਨਾ
ਅੱਛਾ,
ਜੱਗ ਜਿਉਂਦਿਆਂ ਦੇ ਮੇਲ ਨੇ
ਮੇਰੇ ਵੱਲੋਂ ਸਾਰਿਆਂ ਨੂੰ
ਬਹੁਤ ਬਹੁਤ ਪੁੱਛਣਾ

-------

-----------------

# شریف کنجاہی 1914-2007



## ویر توی کنجاہ دا ایں

ویر توی کنجاہ دا ایں ؟
تیرا ناں شریف اے؟
اگے ای میں آکھدی ساں
لگدا تے اوہا اے

آج کیہا نیک دہاڑا اے
رب نے بھرا میل دتا اے
مُنڈیا، ایہ دیکھ تیرا ماما اے

مینوں تو سنجانیا نہ ہووے گا
کدی نکے ہوندے رل کے
اسیں کھیڈدے ہوندے ساں

میرا ناں نعمتے وے
مہر نور دین دی میں دوہتری آں
مِلدیاں دے ساک نے
تے واہندیاں دے کھوہ نے
کدے ورہا ورہا اوتھے ای
جا کے رہ آؤندی ساں
ہُن اوہناں تھاواں نوں
تکنے نوں وی سہکنی آں

پتا ای
مامی ساڈے نال افسوس اے
ویر دس
میرا ایہدے وچ کی قصور سی ؟
نانکیاں نالوں مینوں
چنگی تھاں کیہڑی سی ؟
ماپیاں دے اگے پر
دھیاں نہیں بولدیاں
وجے ہوئے شرم دے
جندرے نہ کھولدیاں

اوہناں نوں وی
جمیاں توں اتے شے کیہڑی اے
اوہناں دا اوہ ہُرا
کدے منگل نہیں سکدے
تھڑاں ترسیویاں چ
انج تلک پئی دا

اکھیاں پیو نوں جدوں
ہار دے گئیاں سن
دکھاں دیاں ساڈے اتے
'وائیں' جھلی پئیاں سن
نانکے وی
کنی کِھسکان لگ پئے سن
مِل کے کِھڑن دی تھاویں
کُملان لگ پئے سن

اسیں کچی آوی ساں
تے اگ پئی بجھدی سی
اوس ویلے
جدوں کوئی گل وی نہ سجھدی سی
ہر شے چھڈ گئی

ایس دے پیو
میرے پیو دی بانہہ نپ لئی
مرن لگا
اوس نوں زبان اوہ دے گیا

ٹھیک اے جے میرا اوہدا
عمر وچ ہان نہیں
پر ویر، توں سیانا ایں
جیہڑی دھی نوں
ماپیاں دی کیتی دی پچھان نہیں
اوہ وی انسان نہیں
میں تے لے کے بہہ گئی ساں
ایس خیال نوں
جاگ لائی
سوکن دے پیتے ہوئے
دُدھ دے ہنگال نوں

رب میرا صبر
قبول کر لِتا اے
مینوں ایہ چن جہا
پت دے دِتا اے

لے پھر
میں تے ہُن ایتھے ای لہہ پینا اے
توں وی اج
کی ہویا ایتھے لہہ پؤ نہ
اچھا
جگ کیؤندیاں دے میل نے
میرے ولوں ساریاں نوں
بہت بہت پُچھنا ۔



# ਹਰਦਿਆਲ ਕੇਸ਼ੀ
## 1955--95

ਤੇਰੇ ਸੁਪਨੇ ਦਾ ਘੇਰਾ ਤਾਂ ਅੰਬਰ ਤੀਕਰ ਹੋਵੇਗਾ ।
ਪਰ ਤੂੰ ਵੇਖੀਂ ਅੰਬਰ ਤੋਂ ਵੀ ਅੱਗੇ ਅੰਬਰ ਹੋਵੇਗਾ ।

ਲੰਬੇ ਰਾਹੀਂ ਜਦ ਤੂੰ ਖੁਦ ਨੂੰ ਭਾਲਣ ਤੁਰਿਆ, ਦੇਖ ਲਵੀਂ
ਪੈਰਾਂ ਹੇਠਾਂ ਰੇਤ , ਖਿਆਲਾਂ ਵਿੱਚ ਸਮੁੰਦਰ ਹੋਵੇਗਾ ।

ਸਾਰੀ ਉਮਰਾ ਮੈਨੂੰ ਭਟਕਾਇਆ ਏ ਇਸ ਖੁਸ਼ਫ਼ਹਿਮੀ ਨੇ
ਖਬਰੇ ਅਗਲਾ ਮੰਜ਼ਰ ਇਸ ਤੋਂ ਸੋਹਣਾ ਮੰਜ਼ਰ ਹੋਵੇਗਾ ।

ਵੇਖੀਂ ਫਿਰ ਤੂੰ ਬੱਦਲ ਬਣ ਕੇ ਸਾਰਾ ਅੰਬਰ ਮਾਣੇਂਗਾ
ਤੇਰੀ ਹਸਤੀ ਦਾ ਸਾਗਰ ਜਦ ਬੂੰਦ ਬਰਾਬਰ ਹੋਵੇਗਾ ।

ਸ਼ੀਸ਼ੇ ਅੰਦਰ ਅਪਣਾ ਚਿਹਰਾ ਹੈਰਤ ਨਾਲ ਨਿਹਾਰੇਗਾ
ਆਸ ਨਹੀਂ ਸੀ ਬੰਦਾ ਖੁਦ ਤੋਂ ਏਨਾ ਮੁਨਕਰ ਹੋਵੇਗਾ ।

ਜਿਹੜੇ ਘਰ ਦਾ ਹਰ ਬੂਹਾ, ਹਰ ਬਾਰੀ ਖੁੱਲ੍ਹੀ ਹੋਵੇਗੀ
ਯਾਦ ਰਹੇ ਕਿ ਬੇਸ਼ੱਕ ਓਹੀ, ਕੇਸ਼ੀ ਦਾ ਘਰ ਹੋਵੇਗਾ ।

*****

# ہردیال کیشی 1955-1995

تیرے سپنے دا گھیرا تاں انبر تیکر ہووے گا
پر توں ویکھیں انبر توں وی اگے انبر ہووے گا

لمبے راہیں جد توں خود نوں بھالن ٹریا، ویکھ لویں
پیراں ہیٹھاں ریت، خیالاں وچ سمندر ہووے گا

ساری عمرا مینوں بھٹکایا ہے اس خوشفہمی نے
خبرے اگلا منظر اس توں سوہنا منظر ہووے گا

ویکھیں پھر توں بدّل بن کے سارا انبر مانیں گا
تیری ہستی دا ساگر جد بوند برابر ہووے گا

شیشے اندر اپنا چہرہ حیرت نال نہارے گا
آس نہیں سی بندہ خود توں اینا منکر ہووے گا

جیہڑے گھر دا ہر بوہا، ہر باری کھلّی ہووے گی
یاد رہے کہ بالکل اوہی کیشی دا گھر ہووے گا

--------------------

ਆਪਣੀ ਆਵਾਜ਼ ਮਈ 22



# ਦੇਵ ਦਰਦ (1956-2022)

ਤੁਰਦੇ ਨੇ ਜੋ ਸ਼ੂਕਦਿਆਂ ਦਰਿਆਵਾਂ ਨਾਲ।
ਉਹ ਸਮਝੌਤਾ ਕਰਦੇ ਨਹੀਂ ਸੀਮਾਵਾਂ ਨਾਲ।

ਉਸਦੇ ਆਖੇ ਇਕ ਰਾਹ ਜੇਕਰ ਚੁਣ ਲਈਏ,
ਕੀ ਰੁੱਸ ਜਾਈਏ ਬਾਕੀ ਦੀਆਂ ਦਿਸ਼ਾਵਾਂ ਨਾਲ?

ਕੀਤਾ ਸੀ ਅਸਮਾਨ ਹਵਾਲੇ ਹੰਸਾਂ ਦੇ,
ਭਰ ਗਿਆ ਅੰਬਰ ਸਾਰਾ ਕਾਲੇ ਕਾਵਾਂ ਨਾਲ।

ਜਿਸ ਦੀ ਖ਼ਾਤਰ ਸਾਰੀ ਦੁਨੀਆ ਛੱਡੀ ਮੈਂ,
ਉਹ ਵੀ ਪੁੱਛੇ, ਕਿੱਥੋਂ ਤਕ ਮੈਂ ਜਾਵਾਂ ਨਾਲ?

ਕਾਸ਼! ਇਹ ਤੇਰਾ ਭਰਮ ਕਦੀ ਨਾ ਟੁੱਟੇ, ਪਰ,
ਸ਼ਾਮ ਢਲੇ ਤਾਂ ਰਹਿੰਦਾ ਨਾ ਪਰਛਾਵਾਂ ਨਾਲ।

ਰੱਬ ਕੋਲੋਂ ਕੁਝ ਮੰਗੇਂਗਾ ਤਾਂ ਇਹ ਮੰਗੀਂ,
ਭੁੱਲ ਕੇ ਵੀ ਇਹ ਬਿਰਖ਼ ਨਾ ਰੁੱਸਣ ਛਾਵਾਂ ਨਾਲ।

ਜੇਕਰ ਅੱਜ ਨਹੀਂ ਤਾਂ ਭਲਕੇ ਸੋਚੋਗੇ,
ਹੋਵਣਗੇ ਨਾ ਮਸਲੇ ਹੱਲ ਦੁਆਵਾਂ ਨਾਲ।

----------

# دیوَ درد 2022-- 1956

تردے نے جو شوکدیاں دریاواں نال۔
اوہ سمجھوتہ کردے نہیں سیماواں نال۔

اسدے آکھے اک راہ جیکر چن لئیے،
کی رس جائیے باقی دیاں دشاواں نال؟

کیتا سی اسمان حوالے ہنساں دے،
بھر گیا امبر سارا کالے کاواں نال۔

جس دی خاطر ساری دنیا چھڈی میں،
اوہ وی پچھے، کتھوں تک میں جاواں نال؟

کاش! ایہہ تیرا بھرم کدی نہ ٹٹے، پر،
شام ڈھلے تاں رہندا نہ پرچھاواں نال۔

ربّ کولوں کجھ منگینگا تاں ایہہ منگیں،
بھلّ کے وی ایہہ برخ نہ رسن چھاواں نال۔

جیکر اج نہیں تاں بھلکے سوچوگے،
ہوونگے نہ مصلے حل دعاواں نال۔

-------

-------------------

ਆਪਣੀ ਆਵਾਜ਼ ਮਈ 22

# ਕਿੰਨੇ ਟੋਟੇ ਕਰ ਦਿਆਂ ਇਕ ਹੋਂਦ ਦੇ

ਧੁੱਪ ਸੂਰਜ ਦੀ ਦਿਖਾਵੇ ਹੋਰ ਰਾਹ
ਚਾਨਣੀ ਵਿਚ ਹੋਰ ਰਸਤੇ ਚਮਕਦੇ
ਹੋਰ ਮੰਜ਼ਿਲ ਦੱਸਦਾ ਘਰ ਦਾ ਚਿਰਾਗ
ਸਿਵਿਆਂ ਲੋਏ ਹੋਰ ਪਗ-ਚਿੰਨ੍ਹ ਸੁਲਗਦੇ

ਇਹ ਸਿਵਾ, ਇਹ ਚੰਨ, ਸੂਰਜ, ਇਹ ਚਿਰਾਗ
ਵੱਖੋ ਵੱਖਰੇ ਰਸਤਿਆਂ ਵੱਲ ਖਿੱਚਦੇ
ਮੈਂ ਚੁਰਾਹੇ 'ਤੇ ਖੜ੍ਹਾ ਹਾਂ ਸੋਚਦਾ
ਕਿੰਨੇ ਟੋਟੇ ਕਰ ਦਿਆਂ ਇਕ ਹੋਂਦ ਦੇ

ਐ ਮਨਾ ਤੂੰ ਬੇਸੁਰਾ ਏਂ ਸਾਜ਼ ਕਿਉਂ
ਏਨੀ ਗੰਧਲੀ ਹੈ ਤੇਰੀ ਆਵਾਜ਼ ਕਿਉਂ
ਸੁਰ ਨਹੀਂ ਹੁੰਦਾ ਤੂੰ ਕਿਉਂ ਕੀ ਗੱਲ ਹੈ
ਇਲਮ ਦੇ ਮਸਲੇ ਨੇ ਜਾਂ ਇਖਲਾਕ ਦੇ

ਮਨ ਹੈ ਇਕ ਪੁਸਤਕ ਜਿਵੇਂ ਲਿਖ ਹੋ ਰਹੀ
ਜਿਸ ਦਾ ਕੋਈ ਆਦ ਹੈ ਨਾ ਅੰਤ ਹੈ
ਇਕ ਇਬਾਰਤ ਹੈ ਜੋ ਅੰਦਰ ਤੜਪਦੀ
ਵਾਕ ਨੇ ਇਕ ਦੂਸਰੇ ਨੂੰ ਕੱਟਦੇ
-----------

## ਸੁਰਜੀਤ ਪਾਤਰ



(photo by Ravi)

-----------------------

ਆਪਣੀ ਆਵਾਜ਼ ਮਈ 22

# کِنے ٹوٹے کر دیاں اک ہوند دے

# سُرجیت پاتر

(photo by Ravi)

دھپ سورج دی دکھاوے ہور راہ
چاننی وچ ہور رستے چمکدے
ہور منزل دسّدا گھر دا چراغ
سِویاں لوئے ہور پگ چن سُلگدے

ایہ سِوا ایہ چن سورج ایہ چراغ
وکھو وکھرے رستیاں ول کِھچدے
میں چوراہے تے کھڑا ہاں سوچدا
کِنے ٹوٹے کر دیاں اک ہوند دے ؟

اے منا توں بے سُرا ایں ساز کیوں
اپنی گندھلی ہے تری آواز کیوں
سُر نہیں ہُندا توں کیوں کی گل ہے
علم دے مسئلے نے یاں اخلاق دے

من ہے اک پُستک جیویں لکھ ہو رہی
جس دا کوئی آد ہے نہ انت ہے
اک عبارت ہے جو اندر تڑپدی
واک نے اک دوسرے نو کٹدے ۔

-------------------

آپنی آواز مئی 22

# ਚੈਨ ਹਸ਼ਰ ਤਕ ਨਾਹੀਂ

## ਵਿਜੇ ਵਿਵੇਕ



ਪੌਣ ਕਹੇ ਪੌਣਾਂ ਵਿਚ ਰਲ਼ ਕੇ ਬਉਰੀ ਹੋ ਹੋ ਵੱਗਾਂ
ਮਿੱਟੀ,ਮਿੱਟੀ ਦੇ ਵਿਚ ਗੁੱਝ ਗਈ,ਅੱਗ ਲਪਕੇ ਵੱਲ ਅੱਗਾਂ
ਪਾਣੀ,ਪਾਣੀ ਦੇ ਵੱਲ ਧਾਇਆ ਛੱਡਦਾ ਵਹਿਸ਼ੀ ਝੱਗਾਂ
ਚਾਰੇ ਕੰਧਾਂ ਢੱਠੀਆਂ,ਅੰਬਰ ਮਿਲ ਗਿਆ ਅੰਬਰ ਸੱਗਾਂ
ਮੈਂ ਪੁੱਛਦੀ ਹੈ, ਮੈਂ ਬਚ ਗਈ ਹਾਂ ,ਮੈਂ ਕਿਸ ਲੇਖੇ ਲੱਗਾਂ?

..............................

ਮੈਂ ਕਿਸ ਲੇਖੇ ਲੱਗਾਂ ਤੇ ਅਹਵਾਲ ਲਿਖਾਂ ਕਿਸ ਵਰਕੇ
ਬੜਾ ਕਿਹਾ ਸੀ ਲਾਪਰਵਾਹ ਨੂੰ ਰੱਖ ਲੈ ਚਾਕਰ ਕਰ ਕੇ
ਰਹਿੰਦੀ ਕੱਟ ਲਵਾਂਗੀ ਤੇਰੇ ਕਦਮਾਂ ਵਿਚ ਸਿਰ ਧਰ ਕੇ
ਸੇਵ ਕਮਾਵਾਂ,ਝਾੜੂ ਲਾਵਾਂ,ਰੱਖਾਂ ਪਾਣੀ ਭਰ ਕੇ
ਬੂਹਾ ਕੀ ਖੁੱਲ੍ਹਣਾ ਸੀ ਉਸ ਦੇ ਪਰਦੇ ਤਕ ਨਾ ਸਰਕੇ
ਜਿਗਰ 'ਚ ਛਿਲਤਰ,ਦਿਲ 'ਚ ਧੁਖਧੁਖੀ,ਅੱਖੀਏਂ ਅੱਥਰੂ ਭਰ ਕੇ
ਦੋਜ਼ਖ਼ ਵੱਲ ਵੀ ਸੂਲ਼ਾਂ 'ਤੋਂ ਦੀ ਜਾਣਾ ਪਿਆ ਗੁਜ਼ਰ ਕੇ

......................

ਜਾਣਾ ਪਿਆ ਗੁਜ਼ਰ ਕੇ ਕਿੰਨ੍ਹੀ ਸੁੰਨਮਸੁੰਨੇ ਰਾਹੀਂ
ਪਿਛਲਿਆਂ ਨੇ ਦਰਵਾਜ਼ੇ ਮੁੰਦ ਲਏ ਅੱਗੇ ਭੜਕਣ ਭਾਹੀਂ
ਦੋਂਹ ਪਾਸੀਂ ਦੁਨੀਆ ਦੀ ਦਲਦਲ, ਗਿਰਝਾਂ ਭਵਣ ਉਤਾਹੀਂ
ਪੈਰਾਂ ਵੱਲ ਵੇਖਾਂ ਤਾਂ ਕਿਧਰੇ ਧਰਤ ਨਾ ਚੜ੍ਹੇ ਨਿਗਾਹੀਂ
ਮੇਰੀ ਵਾਟ ਤਾਂ ਮੁੱਕ ਗਈ ਸਖੀਓ ! ਰਸਤਾ ਨਹੀਂ ਅਗਾਹੀਂ
ਫਿਰ ਇਹ ਕੌਣ ਸਫ਼ਰ ਵਿਚ, ਥਿੜਕੇ ਕਦਮੀਂ,ਉੱਖੜੇ ਸਾਹੀਂ ?
ਕੌਣ ਜੋ ਉਸਨੂੰ ਹੁਣ ਵੀ ਢੂੰਡੇ ਅੱਕੀਂ ਅਤੇ ਪਲਾਹੀਂ ?
'ਵਿਜੇ ਵਿਵੇਕ' ਉਦ੍ਹੇ ਦੁਰਕਾਰਿਆਂ,ਚੈਨ ਹਸ਼ਰ ਤਕ ਨਾਹੀਂ।

--------------------

# چین حشر تک ناہیں

## وِجے وِویک



پَون کہے پَوناں وچ رل کے بؤری
ہو ہو وَگاں
مَٹی مَٹی دے وچ گُجھ گئی اگ
لپکے وَل اگاں
پانی پانی دے وَل دھایا چھڈدا
وحشی جھگّاں
چارے کندھاں ڈھٹھیاں انبر مِل
گیا انبر سگّاں
میں پُچھدی ہے میں بچ گئی ہاں،
میں کس لیکھے لگّاں

------------------

میں کس لیکھےلگّاں تے احوال
لکھاں کس ورقے
بڑا کہا سی لاپروہ نوں رکھ لے
چاکر کر کے
رہندی کٹ لواں گی تیرے قدماں
وچ سر دھر کے
سیو کماواں، جھاڑو لاواں، رَکھاں
پانی بھر کے
بوہا کی کُھلنا سی اس دے پردے
تک نہ سرکے
جگرچ چھلتر، دل چ
دُھکدُھکی،اکھیں پانی بھر کے
دوزخ وَلّ وی سولاں توں دی جانا
پیا گزر کے

-------------

جانا پیا گزر کے کنّیں سُن مسُنے
راہیں
پچھلیاں نے دروازے مُند لئے اگّے
بھڑکن بھاہیں
دونہہ پاسیں دنیا دی دلدل،
گِرجھاں بھوَن اُتاہیں
پَیراں ول دیکھاں تاں کدھرے
دھرت نہ چڑھے نِگاہیں
میری واٹ تاں مُک گئی سکھیؤ،
رستہ نہیں اگاہیں
پھر ایہ کون سفر وچ، تِھڑکے
قدمیں، اُکھڑے ساہیں
کون جو اُس نوں ہُن وی ڈھونڈے
اکّیں اتے پلاہیں
'وِجے وِویک' اُدے دُرکاریاں، چین
حشر تک ناہیں

------

------------------

آپنی آواز مئی 22



# ਸੁਰਜੀਤ ਸਖੀ

ਇਹੀ ਸ਼ੋਰ ਕਲ੍ਹ ਸੀ ਗਲੀ ਗਲੀ
ਚਲੋ ਦਿਲ ਦੇ ਭੇਦ ਤਾਂ ਖੋਲ੍ਹੀਏ
ਹੈ ਨਜ਼ਰ ਨਜ਼ਰ ਚ ਸਵਾਲ ਹੁਣ
ਅਜੇ ਬੋਲੀਏ, ਯਾ ਨ ਬੋਲੀਏ

ਜੋ ਵੀ ਦੋ ਦਿਲੀ ਦੇ ਸ਼ਿਕਾਰ ਨੇ
ਓਹ ਕਦਮ ਕਦਮ ਤੇ ਖ਼ੁਆਰ ਨੇ
ਸਹੀ ਰੋਗ ਦਾ, ਤਾਂ ਲਗੇ ਪਤਾ
ਜੇ ਸਮੇਂ ਦੀ ਨਬਜ਼ ਟਟੋਲੀਏ

ਹੈ ਸਵਾਲ ਜੀਣ ਤੇ ਮਰਨ ਦਾ
ਇਹ ਜੋ ਫ਼ਰਕ ਕਹਿਣ ਤੇ ਕਰਨ ਦਾ
ਨਿਰੇ ਵਾਅਦਿਆਂ ਦੇ ਪਹਾੜ ਨੂੰ
ਕਦੇ ਸਚ ਦੇ ਨਾਲ ਨ ਤੋਲੀਏ

ਇਹ ਜੋ ਜ਼ਿੰਦਗੀ ਦੀ ਹਿਲੋਰ ਹੈ
ਇਦੀ ਹੌਂਸਲੇ ਤੇ ਹੀ ਡੋਰ ਹੈ
ਕੀ ਬਣੇਗੀ ਗੱਲ ਯਕੀਨ ਦੀ
ਕਿ ਜੇ ਪੈਰ ਪੈਰ ਤੇ ਡੋਲੀਏ

------------------------

# سُرجِیت سکھی

اِہی شور کل سی گلی گلی
چلو دِل دے بھید تاں کھولیئے
ہے نظر نظر چ سوال ہُن
اجے بولیئے، یا نہ بولیئے

جو وی دو دِلی دے شکار نے
او قدم قدم تے خوار نے
سہی روگ دا، تاں لگے پتا
جے سمے دی نبض ٹٹولیئے

ہے سوال جین تے مرن دا
ایہ جو فرق کہن تے کرن دا
نِرے وعدیاں دے پہاڑ نوں
کدے سچ دے نال نہ تولیئے

ایہ جو زندگی دی ہِلور ہے
اِدی حوصلے تے ہی ڈور ہے
کی بنے گی گلّ یقین دی
کہ جے پَیر پَیر تے ڈولیئے



# ਸੁਰਿੰਦਰ ਸੁੱਨੜ



## ਐਨਕ

ਤੇਰੀ ਐਨਕ ਕਿੱਥੇ ਗਈ
ਬਿਨਾ ਐਨਕ
ਐਨਕ ਤੂੰ ਆਪਣੀ ਕਿਵੇਂ ਲੱਭੇਂਗਾ ?

ਕੰਧਾਂ ਕੌਲਿਆਂ ਚ ਵਜਦਾ ਫਿਰਦੈਂ
ਤੂੰ ਸੁਖ ਵਾਸਤੇ ਵਸਤਾਂ ਬਣਾਈਆਂ ਜੋ
ਗੋਡਿਆਂ ਵਿਚ ਵੱਜਦੀਆਂ ਤੇਰੇ

ਤੇਰੀ ਐਨਕ ਕਿੱਥੇ ਗਈ
ਘਰ ਵਿਚ ਹੀ ਕਿਧਰੇ ਰੱਖ ਬੈਠਾ ਹੋਵੇਂਗਾ
ਯਾਦ ਕਰ, ਸ਼ਾਇਦ ਜਦੋਂ ਤੂੰ
ਘੁੱਗੀਆਂ ਦੇ ਬੱਚਿਆਂ ਨੂੰ ਮਾਰਦਾ ਸੀ
ਉਸ ਵੇਲੇ ਤੇਰੇ ਤੋਂ ਕਿਧਰੇ ਰੱਖ ਹੋ ਗਈ



ਸੁਣਿਆਂ ਤੂੰ ਸੰਗ ਲਾਹ ਕੇ ਰੱਖ ਦਿੰਦਾ ਸੀ
ਮਨ ਆਈਆਂ ਜਦੋਂ ਕਰਦਾ
ਕੀ ਕਰੇਂਗਾ ਐਨਕ ਬਿਨਾ
ਐਨਕ ਬਿਨਾ ਕੁਝ ਨਜ਼ਰ ਨਹੀਂ ਆਉਂਦਾ

ਤੇਰੀ ਐਨਕ ਕਿੱਥੇ ਗਈ
ਐਨਕ ਬਿਨਾ ਐਨਕ ਨੂੰ ਕਿਵੇਂ ਲੱਭੇਂਗਾ ?
ਐਨਕ ਬਿਨਾ ਐਨਕ ਨੂੰ ਕਿਵੇਂ ਲੱਭੇਂਗਾ ?

# سُرِندر سُنّڑ

## عینک

تیری عینک کتھے گئی
بنا عینک
عینک توں اپنی کیویں لبھیں گا؟

کندھاں کولیاں چ وجدا پھردیں
توں سکھ واسطے وستاں بنائیاں جو
گوڈیاں وچ وجدیاں تیرے

تیری عینک کتھے گئی
گھر وچ ہی کدھرے رکھ بیٹھا ہوویں گا
یاد کر، شاید جدوں توں
گھگیاں دے بچیاں نوں ماردا سی
اوس ویلے تیرے توں کدھرے رکھ ہو گئی

سُنیا اے
توں سنگ لاہ کے رکھ دیندا سی
من آئیاں جدوں کردا
کی کرینگا عینک بنا
عینک بنا کجھ نظر نہیں آوندا

تیری عینک کتھے گئی ؟
عینک بنا عینک نوں کیویں لبھیں گا ؟
عینک بنا عینک نوں کیویں لبھیں گا ؟

---

ਆਪਣੀ ਆਵਾਜ਼ ਮਈ 22



# ਲਖਵਿੰਦਰ ਜੌਹਲ

ਓਨੇ ਹਾਂ ਦੂਰ ਹੋਏ, ਜਿੰਨਾ ਕਰੀਬ ਆਏ
ਮੌਸਮ ਮੁਹੱਬਤਾਂ ਦੇ, ਬਣ ਕੇ ਰਕੀਬ ਆਏ

ਤੇਰੀ ਉਡੀਕ ਮੈਨੂੰ, ਮੇਰੀ ਉਡੀਕ ਤੈਨੂੰ
ਭਰਮਾਂ ਭੁਲੇਖਿਆਂ ਦੇ, ਸੁਪਨੇ ਅਜੀਬ ਆਏ

ਮੈਥੋਂ ਜ਼ਬਾਨ ਮੇਰੀ, ਜਦ ਤੋਂ ਤਾਂ ਰੋਕ ਹੋਈ
ਸੁਪਨੇ ਚ ਰੋਜ਼ ਮੇਰੇ, ਮੁੜ ਮੁੜ ਸਲੀਬ ਆਏ

ਕੀੜੇ ਮਕੌੜੇ ਬਣ ਕੇ, ਜੀਣਾ ਕਬੂਲ ਹੋਇਆ
ਭਾਵੇਂ ਬੁਲੰਦੀਆਂ ਦਾ, ਲੈ ਕੇ ਨਸੀਬ ਆਏ

ਨਾ ਹੌਸਲੇ ਮਿਰੇ ਦੀ, ਉਹ ਥਾਹ ਪਾ ਸਕੇ ਨੇ
ਮੁੜ ਮੁੜ ਕੇ ਮਿਣਨ ਛਾਤੀ, ਲੈ ਕੇ ਜਰੀਬ ਆਏ

----------------

ਆਪਣੀ ਆਵਾਜ਼ ਮਈ 22

# لکھوِندر جَوہل

اونے ہاں دور ہوئے، جِنا قریب آئے
موسم محبتاں دے، بن کے رقیب آئے

تیری اُڈیک مینوں، میری اُڈیک تینوں
بھرماں بھلیکھیاں دے، سپنے عجایب آئے

میتھوں زبان میری، جد توں نہ روک ہوئی
سپنے چ روز میرے مُڑ مُڑ سلیب آئے

کِیڑے مکوڑے بن کے، جینا قبول ہویا
بھاویں بلندیاں دا، لے کے نصیب آئے

نہ حوصلے مرے دی، او تھاہ پا سکے نے
مُڑ مُڑ کے مِنن چھاتی، لے کے جریب آئے






# ਬੀਬਾ ਬਲਵੰਤ

ਤਰਕਾਲਾਂ ਨੂੰ ਜਦ ਵੀ ਸੂਰਜ ਢਲਦਾ ਹੈ
ਯਾਦ ਤੇਰੀ ਦਾ ਸੁਰਖ਼ ਸਿਵਾ ਜਿਹਾ ਬਲਦਾ ਹੈ

ਇਸ਼ਕ ਪਤਾ ਨਹੀਂ ਪੁੱਜਿਆ ਮੇਰਾ ਕਿਸ ਥਾਂ ਤੇ
ਹਰ ਚਿਹਰੇ ਵਿਚ ਤੇਰਾ ਚਿਹਰਾ ਰਲਦਾ ਹੈ

ਬੇਸ਼ੱਕ ਸੋਨੇ ਦਾ ਹੋਵੇ ਜਾਂ ਚਾਂਦੀ ਦਾ
ਪਿੱਪਲ ਗਮਲੇ ਵਿੱਚ ਕਦੇ ਨਾ ਪਲਦਾ ਹੈ

ਮੇਰੇ ਸੁਪਨੇ ਖ਼ਬਰੇ ਕਿਹੜੇ ਰਾਹ ਤੁਰਨਾ
ਕੱਚੀ ਨੀਂਦਰ ਉੱਠ ਉੱਠ ਅੱਖੀਆਂ ਮਲਦਾ ਹੈ

ਰੂਹ ਸਰਾਪੀ ਗਈ, ਕਿ ਜਾਂ ਇਹ ਵਰ ਮਿਲਿਆ
ਧਰਤੀ ਤੇ ਉਹ ਉੱਡਦਾ, ਅੰਬਰੀਂ ਚਲਦਾ ਹੈ

---

# بیبا بلونت

ترکالاں نوں جد وی سورج ڈھلدا ہے
یاد تری دا سرخ سِوا جہیا بلدا ہے

عشق پتا نئیں پُجیا میرا کس تھاں تے
ہر چہرے وچ تیرا چہرہ رلدا ہے

بے شک سونے دا ہووے یاں چاندی دا
پِپّل گملے وچ کدے نہ پلدا ہے

میرے سپنے خبرے کہڑے راہ ٹرنا
کچّی نیندر اُٹھ اُٹھ اکھیاں ملدا ہے

روح سراپی گئی کہ یاں ایہہ ور ملیا
دھرتی تے اوہ اُڈدا، انبریں چلدا ہے



# ਦਰਅਸਲ ਮੁਸਾਫ਼ਰ

# دراصل مسافر



## ਗੁਰਪ੍ਰੀਤ

## گُرپرِیت

ਮੈਂ ਕਵੀ ਹਾਂ
ਦਰਅਸਲ ਮੁਸਾਫ਼ਰ

ਇਹ ਕਹਿੰਦਿਆਂ
ਹਵਾ ਪਾਣੀ ਵਾਂਗ ਵਹਿਣ ਲਗਦਾ ਹਾਂ
ਫੁੱਲਾਂ ਵਾਂਗ ਖਿੜ ਜਾਂਦਾ ਹਾਂ
ਫਲਾਂ ਜਿਉਂ ਪੱਕ ਜਾਂਦਾ ਹਾਂ

ਦੁੱਖ ਵੰਡਾਉਣ ਦਾ ਮੈਨੂੰ
ਇਹੋ ਤਰੀਕਾ ਆਉਂਦਾ ਹੈ
ਖੁਸ਼ੀ ਨੂੰ
ਜ਼ਿੰਦਗੀ ਜਿੰਨੀ ਵੱਡੀ ਕਰਨ ਦਾ
ਇਹੋ ਢੰਗ ਹੈ ਮੇਰਾ।

ਉਮੀਦ ਦਾ ਕੱਚਾ ਧਾਗਾ ਵੀ
ਮੈਨੂੰ ਉਦਾਸੀ ਦੇ ਖੂਹ 'ਚੋਂ
ਬਾਹਰ ਕੱਢ ਦਿੰਦਾ ਹੈ
ਮੈਂ ਖੰਭਾਂ ਤੋਂ ਬਿਨਾਂ ਵੀ
ਉਡਦਾ ਹਾਂ ਅਕਾਸ਼ 'ਚ
ਉਦੋਂ ਮੈਂ ਧਰਤੀ ਦਾ ਵਾਸੀ ਹੁੰਦਾ ਹਾਂ
ਤੇ ਪਤਾਲ ਵੀ ਗਾਹ ਆਉਂਦਾ ਹਾਂ।

ਮੈਂ ਕਵੀ ਹਾਂ
ਦਰਅਸਲ ਮੁਸਾਫ਼ਰ
ਸੀਟੀ ਵਜਾਉਂਦਾ ਆ ਰਿਹਾ ਹਾਂ
ਆਪਣੇ ਘਰ ॥

--------------

میں کوی ہاں
دراصل مسافر

ایہ کہندیاں
ہوا پانی وانگ وہن لگدا ہاں
پُھلاں وانگ کِھڑ جاندا ہاں
پھلاں جوں پگ جاندا ہاں

ڈکھ ونڈاؤن دا مینوں
ایہو طریقہ آؤندا ہے
خوشی نوں
زندگی جنی وڈی کرن دا
ایہو ڈھنگ ہے میرا

امید دا کچا دھاگا وی
مینوں اداسی دے کھوہ چوں
باہر کڈھ دِندا ہے
میں کھنباں توں بِنا وی
اُڑدا ہاں آکاش چ
اودوں میں دھرتی دا واسی ہُندا ہاں
تے پاتال وی گاہ آؤندا ہاں

میں کوی ہاں
دراصل مسافر
سیٹی وجاؤندا آ رہا ہاں
آپنے گھر ۔



----------------------

## ਆਪਣੀ ਆਵਾਜ਼ ਮਈ 22

# ਸੁਖਵਿੰਦਰ ਅੰਮ੍ਰਿਤ

# سُکھوِندر امرِت

## ਰੇਖਾਵਾਂ

## ریکھاواں

ਮੇਰੇ ਬੱਚੇ ਜਦੋਂ ਦੇ ਪਰਦੇਸ ਗਏ ਨੇ
ਮੇਰੀਆਂ ਤਲੀਆਂ 'ਤੇ
ਰੇਖਾਵਾਂ ਦਾ ਜੰਗਲ ਉਗ ਆਇਆ ਹੈ
ਜਿਸ ਵਿਚ
ਮੇਰੀ ਕਿਸਮਤ ਦੀ ਰੇਖਾ
ਗੁਆਚ ਗਈ ਹੈ
ਉਮਰ ਦੀ ਰੇਖਾ ਨੂੰ ਵੀ
ਰਾਹ ਨਹੀਂ ਲੱਭਦਾ
ਅਕਲ ਦੀ ਰੇਖਾ
ਡਿਪਰੈਸ਼ਨ ਦੇ ਨਦੀਨ ਹੇਠਾਂ
ਸੁੱਕਦੀ ਜਾ ਰਹੀ ਹੈ
ਤੇ ਧਨ ਦੀ ਰੇਖਾ
ਇਸ ਸਾਰੇ ਕਾਸੇ ਨੂੰ
ਸੋਧਣ ਸੰਵਾਰਨ ਦੇ ਆਹਰ ਵਿਚ
ਆਪਣੀ ਸਾਰੀ ਸੱਤਿਆ
ਮੁਕਾ ਬੈਠੀ ਹੈ
ਇਹ ਸਾਰੀਆਂ ਰੇਖਾਵਾਂ
ਸੰਤਾਨ ਦੀ ਰੇਖਾ ਨੂੰ
ਗੂੜ੍ਹੀ ਰੱਖਣ ਲਈ
ਫਿੱਕੀਆਂ ਪੈ ਰਹੀਆਂ ਨੇ
ਬੱਚਿਆਂ ਨੂੰ ਮੇਰੀ ਮਮਤਾ 'ਚੋਂ
ਹੁਣ ਪਹਿਲਾਂ ਵਾਲਾ
ਧਰਵਾਸ ਨਹੀਂ ਮਿਲਦਾ
ਉਹਨਾਂ ਨੇ
ਸੁੰਦਰ ਗੁਟਕਾ ਭੇਜਣ ਲਈ ਆਖਿਆ ਹੈ...






میرے بچے جدوں دے پردیس گئے نے
میریاں تلیاں تے
ریکھاواں دا جنگل اُگا آیا ہے
جس وچ
میری قسمت دی ریکھا
گواچ گئی ہے
عمر دی ریکھا نوں وی
راہ نہیں لبھدا
عقل دی ریکھا
ڈپریشن دے ندین ہیٹھاں
شکدی جا رہی ہے
تے دھن دی ریکھا
اس سارے کاسے نوں
سودھن سنوارن دے آہر وچ
آپنی ساری ستیا
مُکا بیٹھی ہے
ایہ ساریاں ریکھاواں
سنتاں دی ریکھا نوں
گوڑھا رکھن لئی
پھکیاں پے رہیاں نے
بچیاں نوں میری ممتا چوں
ہُن پہلاں والا
دھرواس نہیں مِلدا
اوہناں نے سندر گٹکا بھیجن لئی کِہا ہے

-------

---



# ਧਰਮਿੰਦਰ ਸ਼ਾਹਿਦ

ਜੇਕਰ ਤੈਨੂੰ ਆਪਣਿਆਂ ਦੀ ਸਾਰ ਨਹੀਂ
ਤੇਰੇ ਵਰਗਾ ਦੁਨੀਆ ਤੇ ਕੋਈ ਭਾਰ ਨਹੀਂ

ਮੜ੍ਹਿਆ ਜਾ ਤੂੰ ਚਾਹੇ ਸੋਨੇ ਚਾਂਦੀ ਵਿਚ
ਮਾਂ ਪਿਉ ਦਾ ਪਰ ਸਕਦਾ ਕਰਜ਼ ਉਤਾਰ ਨਹੀਂ

ਮੈਂ ਸੁਣਿਆ ਉਹ ਕਾਤਿਲ ਹੈ ਖੁਸ਼ਬੂਆਂ ਦਾ
ਤਾਹੀਉਂ ਉਸਦੇ ਵਿਹੜੇ ਵਿੱਚ ਬਹਾਰ ਨਹੀਂ

ਏਸੇ ਕਰਕੇ ਭਟਕਣ ਲੱਗੀ ਰਹਿੰਦੀ ਹੈ
ਉਸਤੋਂ ਅਪਣੀ ਹਉਮੈ ਹੋਈ ਮਾਰ ਨਹੀਂ

ਕੀਕੂੰ ਖੁਸ਼ਬੂ ਆਵੇ ਉਸਦੇ ਲਫ਼ਜ਼ਾਂ ਚੋਂ
ਜਿਸ ਬੰਦੇ ਦਾ ਹਿਰਦਾ ਖ਼ੁਸ਼ਬੂਦਾਰ ਨਹੀਂ

ਇਸਦੀ ਖ਼ਾਤਿਰ ਸ਼ਾਹਿਦ ਸਬਰ ਜ਼ਰੂਰੀ ਹੈ
ਇਸਤੋਂ ਬਿਨ ਭਵਸਾਗਰ ਹੋਣਾ ਪਾਰ ਨਹੀਂ

\- - - - - - - - - - - - - - - -

ਆਪਣੀ ਆਵਾਜ਼ ਮਈ 22

# دھرمِندر شاہد

جیکر تینوں آپنیاں دی سار نہیں
تیرے ورگا دنیا تے کوئی بھار نہیں

مڑھیا جا توں چاہے سونے چاندی وچ
ماں پیو دا پر سکدا قرض اُتار نہیں

میں سُنیا او قاتل ہے خوشبواں دا
تاہیوں اس دے ویہڑے وچ بہار نہیں

ایسے کر کے بھٹکن لگی رہندی ہے
اس توں اپنی ہاؤمیں ہوئی مار نہیں

کیکوُں خوشبو آوے اس دے لفظاں چوں
جس بندے دا ہِردا خوشبودار نہیں

اس دی خاطر شاہد صبر ضروری ہے
اس توں بِن بھو ساگر ہونا پار نہیں



# ਪਰਛਾਵਾਂ



## ਰਵੀ ਰਵਿੰਦਰ

ਵੱਟੀ ਘੂਰੀ
ਪਾਈ ਮੱਥੇ ਤਿਊੜੀ
ਰੋਕੀ ਬੁੱਲ੍ਹਾਂ 'ਚੋਂ ਹਾਸੀ
ਪਰ
ਵਾਂਗ ਬਾਵਰੇ
ਉਹ ਤੱਕੀ ਜਾਸੀ
ਉਹਨੇ ਝਮਕੇ ਨਾ ਨੈਣ
ਖੌਰੇ ਹੋ ਗਿਆ ਕੀ

ਮੈਂ ਹੋ ਗਈ ਬਉਰੀ
ਮੇਰੇ ਪਿੱਛੇ ਪਿੱਛੇ ਆਵੇ
ਜਿਵੇਂ ਵਲ ਖਾਵਾਂ
ਉਵੇਂ ਵਲ ਪਿਆ ਖਾਵੇ
ਜਦ ਹੱਥ ਜੁੱਤੀ ਨੂੰ ਲਾਵਾਂ
ਬਣ ਜਾਵੇ ਪਰਛਾਵਾਂ

ਗੱਲ ਸੁਣ ਸਖੀ
ਇੱਕ ਉੱਚੀ ਉੱਚੀ ਹੱਸੀ
ਕਹਿੰਦੀ :
ਤੇਰੇ ਪਿੱਛੇ ਹੋ ਗਿਆ ਸ਼ੁਦਾਈ
ਗਲ ਸੁਣ ਉਹਦੀ ਮੈਂ
ਹੋ ਗਈ ਪਾਣੀ ਪਾਣੀ

ਕਿਹਾ ਮੈਂ :
ਕਿਓ ਕਰੇਂ ਤੂੰ ਭਕਾਈ
ਜੁੱਤੀ ਚੱਕ ਉਹਦੇ ਪਿਛੇ ਨੱਸੀ
ਉਹ ਹੋਇਆ ਪਰਛਾਵਾਂ
ਮਨ ਮਨ ਮੁਸਕਰਾਵਾਂ

ਆਇਆ ਇੱਕ ਦਮ ਮੂਹਰੇ
ਹੋਸ਼ ਉੱਡ ਗਏ ਮੇਰੇ
ਜਿੰਦ ਕੁੜਿਕੀ ਵਿਚ ਫਸੀ
ਨੈਣਾਂ ਨਾਲ ਹੋਏ ਨੈਣਾਂ ਦੇ ਮੇਲੇ
ਆਈ ਵਖਰੀ ਚਮਕ
ਮੈਂ ਵਾਂਗ ਝੱਲਿਆਂ ਦੇ ਝਾਕੀ
ਰਿਹਾ ਕੁਝ ਵੀ ਨਾ ਬਾਕੀ
ਨਸ਼ਿਆਇਆ ਅੰਗ ਅੰਗ
ਲੱਗੇ ਵਖਰੀ ਜਿਹੀ ਸੰਗ
ਰੂਹ ਉਹਦੀ ਬਣੀ ਜਾਪੀ
ਬੁੱਤ ਬੁੱਤ ਨੂੰ ਤੱਕੀ ਜਾਵੇ
ਰੂਹਾਂ ਅੰਬਰੀ ਉਡੀਆਂ
ਰਹੀ ਕੋਈ ਨਾ ਹੋਸ਼
ਲਿਆ ਤਨ ਕਿਸੇ ਬੋਚ

ਲਾਇਆ ਹੱਥ ਆ ਕੇ ਸਹੇਲੀ
ਮੈਂ ਪਤਾ ਨੀ ਕਿਥੋਂ ਮੁੜ ਆਈ
ਉਹ ਬਣ ਗਿਆ ਪਰਛਾਵਾਂ
ਜੁੱਤੀ ਪੈਰੀਂ ਪਾਵਾਂ
ਨਾਲੇ ਪਿਛੇ ਝਾਕੀ ਜਾਵਾਂ
ਨਾਲੇ ਅੱਗੇ ਵਧੀ ਜਾਵਾਂ
ਲੱਗੇ ਜਿਵੇਂ ਗਿਆ ਕੁਝ ਗੁਆਚ
ਲਭੀ ਜਾਵਾਂ ਉਹਦਾ ਪਰਛਾਵਾਂ
ਨਾਲੇ ਮੱਥੇ ਹੱਥ ਮਾਰ
ਮੰਦ ਮੰਦ ਮੁਸਕਰਾਵਾਂ
ਲੱਭੀ ਜਾਵਾਂ ਉਹਦਾ ਪਰਛਾਵਾਂ
-------------



----------------

# پرچھاواں

وئی گھوُری
پائی متھے تِوُڑی
روکی بُلھاں چوں ہاسی
پر
وانگ باورے
اوہ تکّی جاسی
اوہنے جھمکے نہ نین
خورے ہو گیا کیہ

میں ہو گئی باوری
میرے پِچھے پچھے آوے
جیویں ول کھاواں
اوویں ول پیا کھاوے
جد ہتھ جُتّی نوں لاواں
بن جاوے پرچھاواں

گل سُن سکھی
اک اُچی اُچی ہسّی
کہندی :
تیرے پچھے ہو گیا شیدائی
گل سُن اوہدی میں
ہو گئی پانی پانی



## روی روِندر

کِہا میں :
کیوں کریں توں بھکائی
جُتّی چک اوہدے پچھے نسّی
او ہویا پرچھاواں
تن من مُسکاواں

آیا اک دم موہرے
ہوش اُڈ گئے میرے
جِند کُڑکی وچ پھسی
نیناں نال ہوئے
نیناں دے میلے
آئی وکھری چمک
میں وانگ جھلّیاں دے جھاکی
رہا کجھ وی نہ باقی
نشیایا انگ انگ
لگّے وکھری جِہی سنگ
روح اوہدی بنی جاپی
بَٹ بَٹ نوں تکّی جاوے
روحاں انبریں اُڈیاں
رہی کوئی نہ ہوش
لیا تن کسے بوچ

لایا ہتھ آکے سہیلی
میں پتا نہیں کِتھوں مُڑ آئی
اوہ بن گیا پرچھاواں
جُتّی پیریں پاواں
نالے پِچھے جھاکی جاواں
نالے اگے ودھی جاواں
لگے جیویں گیا کجھ گواچ
لبھی جاواں اوہدا پرچھاواں
نالے متھے ہتھ مار
مند مند مُسکاواں
لبھی جاواں اوہدا پرچھاواں

---------



آپنی آواز مئی 22



# ਕਸ਼ਮੀਰ ਨੀਰ

ਹੋਵੇ ਕੋਈ ਕਿ ਜਿਸ ਨੂੰ, ਮੈਂ ਯਾਦ ਕਰ ਕੇ ਰੋਵਾਂ।
ਉਹ ਰੱਬ ਵਾਂਗ ਹੋਵੇ, ਫ਼ਰਿਆਦ ਕਰ ਕੇ ਰੋਵਾਂ।

ਜਿਸ ਨੂੰ ਉਡੀਕਦੇ ਹੀ, ਜਾਵੇ ਗੁਜ਼ਰ ਜ਼ਮਾਨਾ
ਇਕ ਉਮਰ ਮੈਂ ਸੁਨਹਿਰੀ, ਬਰਬਾਦ ਕਰ ਕੇ ਰੋਵਾਂ।

ਅਹਿਸਾਨ ਉਸ ਨੇ ਏਨੇ, ਮੇਰੇ ਤੇ ਹੋਣ ਕੀਤੇ
ਪਲ ਪਲ ਉਦ੍ਹਾ ਦਿਲੋਂ ਮੈਂ ਧੰਨਵਾਦ ਕਰ ਕੇ ਰੋਵਾਂ।

ਉਸ ਨਾਲ ਜੋੜ ਜੋੜੇ, ਉਸ ਨਾਲ ਮੇਲ ਮੇਲੇ
ਇਕ ਪੀੜ ਦਿਲ ਤੇ ਐਸੀ, ਆਬਾਦ ਕਰ ਕੇ ਰੋਵਾਂ।

ਕਰਦਾ ਕਦੇ ਕਦੇ ਜੀਅ, ਕੋਠੇ ਖਲੋ ਕੇ ਧਾਹੀਂ
ਦਿਲ ਲੋਕ-ਲਾਜ ਤੋਂ ਮੈਂ, ਆਜ਼ਾਦ ਕਰ ਕੇ ਰੋਵਾਂ।

ਧਰਤੀ ਤੇ ਹੰਝੂਆਂ ਦਾ, ਇਕ ਹੜ੍ਹ ਵਗੇ ਚੁਫੇਰੇ
ਏਦਾਂ ਵਿਛੋੜਿਆਂ ਨੂੰ, ਆਬਾਦ ਕਰ ਕੇ ਰੋਵਾਂ।

# کشمیر نیر

ہووے کوئی کہ جس نوں، میں یاد کر کے
رووا‌ں
اوہ ربّ وانگ ہووے، فریاد کر کے رووا‌ں

جس نوں اُڈیک دے ہی، جاوے گزر زمانہ
اک عمر میں سنہری، برباد کر کے رووا‌ں

احسان اُس نے اینے، میرے تے ہون کیتے
پل پل اُدا دِلوں میں دھنواد کر کے رووا‌ں

اس نال جوڑ جوڑے، اس نال میل میلے
اک پیڑ دِل تے ایسی، آباد کر کے رووا‌ں

کردا کدے کدے جی، کوٹھے کھلو کے دھاہیں
دِل لوک لاج توں میں، آزاد کر کے رووا‌ں

دھرتی تے ہنجھواں دا، اک ہڑھ وگے چُفیرے
ایداں وِچھوڑیاں نوں، آباد کر کے رووا‌ں



---

# ਹਰਮੀਤ ਵਿਦਿਆਰਥੀ

## ਵੰਝਲੀ

ਸੀਨੇ ਚ ਛੇਕ ਹੁੰਦੇ ਸਾਰ ਹੀ
ਮੇਰੇ ਅੰਦਰੋਂ
ਉੱਠੀ ਹੂਕ ਇੱਕ ਐਸੀ
ਰਾਹੀ ਪੈਰ ਮਲ ਕੇ ਖੜੇ ਗਏ
ਬਿਰਹੋਂ ਮਾਰੀ ਕੋਈ
ਕਲੇਜਾ ਮੁੱਠੀ ਚ ਲੈ
ਸਿਸਕਣ ਲੱਗੀ
ਪੰਛੀ
ਮੇਰੀ ਅਵਾਜ਼ ਦੇ ਆਭਾ ਮੰਡਲ ਚ
ਕੈਦ ਹੋ ਗਏ
ਜੋ ਵੀ ਨੇੜੇ ਆਇਆ ਮੋਹਿਆ ਗਿਆ
ਇਹ ਕੋਈ ਮੇਰੇ ਹੁਨਰ ਦੀ
ਵਡਿਆਈ ਨਹੀਂ ਹੈ
ਮੈਂ ਤਾਂ ਆਪਣਾ ਦਰਦ ਗਾਇਆ ਸੀ
ਬੱਸ ਉਸ ਵਿੱਚੋਂ
ਹਰ ਇੱਕ ਨੇ
ਆਪਣੀ ਪੀੜ੍ਹ ਦੇ ਨਕਸ਼ ਪਛਾਣ ਲਏ ਸਨ



# ہرمیت ودیارتھی

## ونجھلی

سینے چ چھیک ہُندے سار ہی
میرے اندروں
اُٹھی ہُوک اک ایسی
راہی پَیر مل کے کھلو گئے
بِرہوں ماری کوئی
کلیجا مُٹھی چ لے
سِسکن لگی
پنچھی
میری آواز دے آبھا منڈل چ
قید ہو گئے
جو وی آیا موہیا گیا
ایہ کوئی میرے ہُنر دی
وڈیائی نہیں ہے
بس اِس وِچوں
ہر اک نے
اپنی پِیڑ دے نقش پچھان لئے سن

ਆਪਣੀ ਆਵਾਜ਼ ਮਈ 22



# ਸਵਾਮੀ ਅੰਤਰ ਨੀਰਵ

# سوامی انتر نیرو

## بچہ اتے جادوگر

## ਬੱਚਾ ਅਤੇ ਜਾਦੂਗਰ

ਭੈਣ ਤੋਂ ਕਹਾਨੀ ਸੁਣ ਕੇ ਆਇਆ
ਬੁੱਢੇ ਜਾਦੂਗਰ ਨੂੰ ਲੱਭਦਾ
ਗੁੱਜਰੀ ਮਾਂ ਦਾ ਸਭਤੋਂ ਨਿੱਕੜਾ ਜਾਇਆ
ਮੈਂ ਵਲ਼ ਧਾਇਆ, ਤੇ
ਮੈਂ ਬਾਇਆ
ਮੈਂ ਹੀ ਹਾਂ ਬੁੱਢਾ ਜਾਦੂਗਰ

ਇਸਤੋਂ ਪਹਿਲਾਂ, ਕਿ
ਉਹ ਕੁਝ ਬੋਲਦਾ, ਜਾਂ
ਮੈਨੂੰ ਤੋਲਦਾ

ਕਿਤਿਓਂ ਆ ਕੇ
ਮੇਰੇ ਸਿਰ 'ਤੇ ਬੈਠੀ
ਨੀਲਕ ਤਿਤਲੀ

ਬੱਚਾ ਟੱਪਦਾ ਚੀਕਿਆ
ਬੁੱਢਾ ਜਾਦੂਗਰ।
-----



بھین توں کہانی سُن کے آیا
بُڈّھے جادوگر نوں لَبھ دا
گُجّری ماں دا سبھ توں نِکڑا جایا
میں وَل دھایا
تے میں بایا :
میں ہی ہاں بُڈّھا جادوگر

اِس توں پہلاں، کہ
اوہ کجھ بولدا، یاں
مینوں تولدا

کِتِؤں آ کے
میرے سِر تے بیٹھی
نِیلک تتلی

بچہ ٹپّدا چیکیا :
بُڈّھا جادوگر
-----



--------------------

ਆਪਣੀ ਆਵਾਜ਼ ਮਈ 22

# کُلوِندر کنول

چلو ایہ آس تے ارداس کریے
کہ دھرتی تے کِتے نہ جنگ ہووے
'تسیں جیوو، انسانوں جین دیوو'
ایہ ہر انسان دی ہی منگ ہووے

پوے پھر پینگھ سترنگی اکاشیں
کِھڑے گلزار بہو رنگی چفیرے
چلو رل کے فضا وچ رنگ بھریے
کہ ایہ سنسار نہ بدرنگ ہووے



# ਕੁਲਵਿੰਦਰ ਕੰਵਲ

ਚਲੋ ਇਹ ਆਸ ਤੇ ਅਰਦਾਸ ਕਰੀਏ
ਕਿ ਧਰਤੀ ਤੇ ਕਿਤੇ ਨਾ ਜੰਗ ਹੋਵੇ,
'ਤੁਸੀਂ ਜੀਵੋ ਅਸਾਨੂੰ ਜੀਣ ਦੇਵੋ'
ਇਹ ਹਰ ਇਨਸਾਨ ਦੀ ਹੀ ਮੰਗ ਹੋਵੇ।

ਪਵੇ ਫਿਰ ਪੀਂਘ ਸਤਰੰਗੀ ਆਕਾਸ਼ੀਂ,
ਖਿੜੇ ਗੁਲਜ਼ਾਰ ਬਹੁ-ਰੰਗੀ ਚੁਫ਼ੇਰੇ,
ਚਲੋ ਰਲ਼ ਕੇ ਫਿਜ਼ਾ ਵਿਚ ਰੰਗ ਭਰੀਏ,
ਕਿ ਇਹ ਸੰਸਾਰ ਨਾ ਬਦਰੰਗ ਹੋਵੇ।

---





# ਨਰਿੰਦਰ ਪਾਲ ਕੰਗ

ਦਿਨ ਵੀ ਬੋਝਿਲ ਹੋ ਗਿਆ ਹੈ ਰਾਤ ਵੀ ਐਵੇਂ ਜਹੀ ਹੈ
ਜਾਪਦਾ ਹੈ  ਇਸ ਤਰ੍ਹਾਂ ਹੁਣ ਜ਼ਿੰਦਗੀ ਐਵੇਂ ਜਹੀ ਹੈ

ਜਿਸ ਨੂੰ ਖਾ ਕੇ ਤੜਫਦਾ ਹੈ ਆਦਮੀ ਮਰਦਾ ਨਹੀਂ ਪਰ
ਵਿਕ ਰਹੀ ਬਾਜ਼ਾਰ ਦੇ ਵਿਚ ਜ਼ਹਿਰ ਵੀ ਐਵੇਂ ਜਹੀ ਹੈ

ਰੂਹ ਨਹੀਂ ਦਿਸਦੀ ਕਿਤੇ ਦਿਸਦੇ ਨੇ ਏਥੇ ਜਿਸਮ ਹੀ ਬਸ
ਇਸ ਜਹਾਨ ਅੰਦਰ ਇਹ ਫੈਲੀ ਰੋਸ਼ਨੀ ਐਵੇਂ ਜਹੀ ਹੈ

ਨਾ ਕਿਤੇ ਲਭਦਾ ਸੁਦਾਮਾ ਕ੍ਰਿਸ਼ਨ ਵੀ ਹੈ ਗ਼ੈਰ ਹਾਜ਼ਿਰ
ਅਜ ਦੇ ਬਹੁਤੇ ਦੋਸਤਾਂ ਦੀ ਦੋਸਤੀ ਐਵੇਂ ਜਹੀ ਹੈ

ਵਕਤ ਦੇ ਸੰਗ ਚਾਲ ਹੁਣ ਤਾਂ ਹੋ ਗਈ ਉਸਦੀ ਵੀ ਮੱਧਮ
ਸ਼ੂਕਦੀ ਸੀ ਜੋ ਕਦੀ ਹੁਣ ਉਹ ਨਦੀ ਐਵੇਂ ਜਹੀ ਹੈ

ਵਸਤ ਬਣ ਕੇ  ਰਹਿ ਗਿਆ ਹੁਣ ਹੈ ਬੜਾ ਬੇਚੈਨ ਬੰਦਾ
ਉਸਦੇ ਚਿਹਰੇ ਤੇ ਜੋ ਦਿਸਦੀ ਤਾਜ਼ਗੀ ਐਵੇਂ ਜਹੀ ਹੈ

--------------------

ਆਪਣੀ ਆਵਾਜ਼  ਮਈ  22

# نرِندر پال کنگ

دِن وی بوجھل ہو گیا ہے، رات وی ایویں جِہی ہے
جاپدا ہے اس طرحاں ایہ زندگی ایویں جِہی ہے

جس نوں کھا کے تڑفدا ہے آدمی، مردا نہیں پر
وِک رہی بازار دے وچ زہر وی ایویں جِہی ہے

روح نہیں دسدی کتے، دسدے نے ایتھے جسم ہی بس
اس جہان اندر ایہ پھیلی روشنی ایویں جِہی ہے

نہ کِتے لبھدا شداما، کرشن وی ہے غیر حاضر
اج دے بہتے دوستاں دی دوستی ایویں جِہی ہے

وقت دے سنگ چال ہُن تاں ہو گئی اس دی وی مدھم
شوکدی سی جو کدی، ہُن اوہ ندی ایویں جِہی ہے

وست بن کے رہ گیا ہُن، ہے بڑا بے چین بندہ
اُس دے چہرے تے جو دسدی تازگی ایویں جِہی ہے

-----



# ਸਰਦਾਰ

ਮੈਂ ਕਦੇ
ਪਿਉ ਦੀ ਪੱਗ ਦੇ ਬੋਝ ਹੇਠਾਂ
ਨਹੀਂ ਰਹੀ
ਅਸਲ ਵਿਚ ਉਸ ਨੇ
ਰਹਿਣ ਹੀ ਨਹੀਂ ਦਿੱਤਾ

ਓਸ ਚਿੜੀ ਦੇ ਪੰਖ ਖੋਲੇ
ਉੱਡਣ ਦਾ ਵੱਲ ਦੱਸਿਆ
ਤੇ ਚਿੜੀ ਨੇ ਆਪਣਾ ਅਸਮਾਨ ਲੱਭ ਲਿਆ

ਉਸ ਕਿਹਾ -
ਕੁਝ ਵੀ ਕਰਨ ਲਈ
ਤੈਨੂੰ ਮੁੰਡਾ ਬਣਨ ਦੀ
ਜਾਂ ਮੁੰਡਾ ਹੋਣ ਦੀ ਲੋੜ ਨਹੀਂ

ਤੂੰ ਜੋ ਹੈਂ, ਉਹ ਹੀ ਰਹੀਂ...
ਤੇਰੀ ਦੁਨੀਆਂ ਦੇ
ਆਪਣੇ ਅਸੂਲ,
ਆਪਣੇ ਕਾਨੂੰਨ ਹੋਣਗੇ
ਤੇ ਤੇਰੇ ਸਾਰੇ ਫ਼ੈਸਲੇ
ਮੈਨੂੰ ਕਬੂਲ ਹੋਣਗੇ ...

ਪਰ ਓਸ
ਅੱਖ ਚ ਅੱਖ ਪਾ ਕੇ ਕਿਹਾ ਸੀ
ਤੇਰਾ ਹੱਕ ਹੈ ਤੇਰੀ ਆਜ਼ਾਦੀ
ਜ਼ਿੰਮੇਵਾਰੀ ਨਾਲ ਸਾਂਭੀਂ ..

ਬੜੀ ਬੇਬਾਕੀ ਨਾਲ
ਉਸ ਮੇਰਾ ਕਿਰਦਾਰ ਸਜਾਇਆ
ਤੇ ਧੀ ਨੂੰ ਸਰਦਾਰ ਬਣਾਇਆ ...

---

## سِمرت گگن



## ਸਿਮਰਤ ਗਗਨ

# سردار

میں کدے
پیؤ دی پگ دے بوجھ ہیٹھاں
نہیں رہی
اصل وچ اس نے
رہن ہی نہیں دِتّا

اوس چڑی دے پنکھ کھولے
اُڈن دا ولّ دسیا
تے چڑی نے آپنا اسمان لبھ لیا

اُس کِہا :
کجھ وی کرن لئی
تینوں مُنڈا بنن دی
یاں مُنڈا ہون دی
کوئی لوڑ نہیں

توں جو ہیں، اوہی رہیں
تیری دنیا دے
آپنے اصول
آپنے قانون ہون گے
تے تیرے سارے فیصلے
مینوں قبول ہون گے

پر اوس
اکھ چ اکھ پا کے کِہا سی :
تیرا حق ہے تیری آزادی
ذمے داری نال سانبھیں

بڑی بیباکی نال
اُس میرا کردار سجایا
تے دھی نوں سردار بنایا

## ਆਪਣੀ ਆਵਾਜ਼ ਮਈ 22



# ਅੰਮ੍ਰਿਤਪਾਲ ਸਿੰਘ ਸ਼ੈਦਾ

ਬੇਜ਼ਮੀਰੇ, ਸੁਣ ਐ ਰਹਿਬਰ ! ਆਪਣੀ ਆਵਾਜ਼ ਨੂੰ
ਨਾ ਵਿਖਾ ਹਉਮੈ ਦਾ ਸ਼ਸਤਰ, ਆਪਣੀ ਆਵਾਜ਼ ਨੂੰ

ਆਪਣੀ ਆਵਾਜ਼ ਨੂੰ ਪਿੱਛੇ ਲਗਾ ਅਪਣੇ, ਤੇ ਜਾਂ
ਅਪਣਾ - ਆਪਾ ਸੌਂਪ ਮਿੱਤਰ, ਆਪਣੀ ਆਵਾਜ਼ ਨੂੰ

ਬਲਕਿ, ਰੱਖ ਲਿਸ਼ਕਾ ਕੇ ਸ਼ੀਸ਼ਾ ਆਪਣੇ ਕਿਰਦਾਰ ਦਾ
ਮਾਰ ਨਾ ਤੂੰ ਐਵੇਂ ਪੱਥਰ, ਆਪਣੀ ਆਵਾਜ਼ ਨੂੰ

ਵਕ਼ਤ ਪਾਸੋਂ ਮਿਲਣੀਐਂ ਫਿਰ ਉਮਰ-ਭਰ ਹੀ ਠੋਕ੍ਰਾਂ
ਇੰਝ ਨਾ ਤੂੰ ਮਾਰ ਠੋਕ੍ਰ, ਆਪਣੀ ਆਵਾਜ਼ ਨੂੰ

ਸੂਰਜੀ ਅਰਥਾਂ ਨੇ ਲੈਣੈਂ ਜਨਮ ਸ਼ਬਦਾਂ 'ਚੋਂ, ਮਨਾਂ!
ਕਰ ਸਮਰਪਿਤ ਸੂਹੇ ਅੱਖਰ, ਆਪਣੀ ਆਵਾਜ਼ ਨੂੰ

ਇੱਕੋ ਨੁਕਤੇ 'ਤੇ ਸਿਮਟ ਆਏਗਾ ਜੀਵਨ ਦਾ ਨਿਚੋੜ
ਸੁਣ ਕਦੇ ਹੋ ਕੇ ਇਕਾਗਰ, ਆਪਣੀ ਆਵਾਜ਼ ਨੂੰ

ਅਪਣੀ ਫ਼ਨਕਾਰੀ ਦਾ ਜਾਦੂ ਵੀ ਵਿਖਾ 'ਸ਼ੈਦਾ' ਕਦੇ
ਨਜ਼ਮ ਕਰ ਤੂੰ ਐ ਸੁਖ਼ਨਵਰ ! ਆਪਣੀ ਆਵਾਜ਼ ਨੂੰ

--------------------

ਆਪਣੀ ਆਵਾਜ਼ ਮਈ 22

# امرت پال سنگھ شَیدا

بےضمیرے، سُن اَے رہبرا! آپنی آواز نُوں
نا وکھا ہومَے دا شستر، آپنی آواز نُوں

آپنی آواز نُوں پچھے لگا اپنے، تے جاں
اپنا آپا سونپ متر ! آپنی آواز نُوں

بلکہ رکھ لشکا کے شیشہ آپنے کردار دا
مار نا تُوں اَیویں پتھر آپنی آواز نُوں

وقت پاسوں ملنیاں پھر عمر بھر ہی ٹھوکراں
انجھ نا توں مار ٹھوکر آپنی آواز نُوں

سورجی ارتھاں نے لَیئیں جنم شبداں چوں،مناں
کر سمرپت سُوہے اکھر آپنی آواز نُوں

اکو نُکتے تے سمٹ آئگا سارا ہی وُجود
سُن کدے ہو کے اکاگر آپنی آواز نُوں

اپنی فنکاری دا جادو وی وکھا شیدا کدے
نظم کر تُوں اَے سُخن ور آپنی آواز نُوں





# ਕੁਮਾਰ ਰਾਜੀਵ

## ਕਵਿਤਾ

ਕਵੀ ਬੋਲਿਆ. . .
ਕਵਿਤਾ ਚੁੱਪ ਹੋ ਗਈ

ਕਵੀ ਨੇ ਵੱਡਾ ਕਵੀ
ਬਣਨਾ ਚਾਹਿਆ

ਕਵੀ ਵੱਡਾ ਹੋ ਗਿਆ,

ਕਵਿਤਾ ਛੋਟੀ ਹੋ ਗਈ . . .।

------------------

ਆਪਣੀ ਆਵਾਜ਼ ਮਈ 22

# کمار راجیو

## کوِتا

کوی بولیا --
کوِتا چُپ ہو گئی

کوی نے وڈا کوی
بننا چاہیا

کوی وڈا ہو گیا

کوِتا چھوٹی ہو گئی --



# ਅਰਤਿੰਦਰ ਸੰਧੂ



## ਜ਼ਿੰਦਗੀ ਹੀਣਾ ਸਫਰ

ਹੌਕਿਆਂ 'ਚੋਂ ਸਿਲ੍ਹ ਕਸ਼ੀਦ ਕਰ ਰਹੀ ਹਾਂ
ਪਿਆਸ ਦੀ ਖ਼ਾਤਰ ਕਸੋਰੇ ਭਰ ਰਹੀ ਹਾਂ

ਇੱਕ ਅਨਾਮ ਤੇ ਆਵਾਰਾ ਦਰਦ ਹੈ
ਜਿਸ ਦੀ ਪਰਿਕਰਮਾ ਨਿਰੰਤਰ ਕਰ ਰਹੀ ਹਾਂ

ਹਾਲੇ ਵੀ ਸਾਹਾਂ ਚੋਂ ਛੱਲਾਂ ਉੱਠਦੀਆਂ
ਉਹਨਾ ਹੀ ਲਹਿਰਾਂ ਦੇ ਉੱਤੇ ਤਰ ਰਹੀ ਹਾਂ

ਕਿੱਥੋਂ ਉੱਠੀ ਹੈ ਤੂਫ਼ਾਨੀ ਇਹ ਹਵਾ
ਜਿਸ ਦੇ ਅੰਦਰ ਘੁੱਟੀ ਘੁੱਟੀ ਮਰ ਰਹੀ ਹਾਂ

ਇਸ ਖਲਾਅ ਦੀ ਮੈਂ ਕਹਾਣੀ ਕੀ ਕਹਾਂ
ਜਿਸ ਦੇ ਅੰਦਰ ਡੁੱਬਦੀ ਨਾ ਤਰ ਰਹੀ ਹਾਂ

ਯਾਦਾਂ ਦੇ ਇਸ ਸ਼ਹਿਰ ਕੋਈ ਨਾਂ ਨਹੀਂ
ਜਿਸ ਨੂੰ ਸੋਚਾਂ,ਨਾਮ ਆਪਣੇ ਕਰ ਰਹੀ ਹਾਂ

ਰਿਸ਼ਤਿਆਂ ਦੀ ਭੀੜ ਵਾਲੇ ਦੇਸ਼ ਵਿਚ
ਇਹ ਇਕੱਲਾ ਚੁੱਪ ਸਫਰ ਮੈਂ ਕਰ ਰਹੀ ਹਾਂ

ਨਾਮ ਇਸ ਦਾ ਫਿਰ ਵੀ ਰਹਿਣਾ ਜ਼ਿੰਦਗੀ ਹੀ
ਜ਼ਿੰਦਗੀ ਹੀਣਾ ਸਫ਼ਰ ਜੋ ਕਰ ਰਹੀ ਹਾਂ

# ارتِندر سندھو

## زندگی ہینا سفر

ہَوکیاں چوں سِلھ کشید کر رہی ہاں
پیاس دی خاطر کسورے بھر رہی ہاں

اک انام تے آوارہ درد ہے
جس دی پرکرما نِرنتر کر رہی ہاں

حالے وی ساہاں چوں چھلّاں اُٹھدیاں
اوہناں ہی لہراں دے اُتے تر رہی ہاں

کِتھوں اُٹھی ہے طوفانی ایہ ہوا
جس دے اندر گھُٹی گھُٹی مر رہی ہاں

اس خلاء دی میں کہانی کی کہاں
جس دے اندر ڈُبدی نہ تر رہی ہاں

یاداں دے اس شہر کوئی ناں نہیں
جس نوں سوچاں، نام اپنے کر رہی ہاں

رشتیاں دی بھیڑ والے دیس وچ
ایہ اِکلا چُپ سفر میں کر رہی ہاں

نام اس دا پھر وی رہنا زندگی ہی
زندگی ہینا سفر جو کر رہی ہاں

---



# ਜਗਤਾਰ ਪੱਖੋ

ਪਾਣੀ ਉੱਤੇ ਚਿਹਰਾ ਬਣਿਆ ਕਿਸਦਾ ਏ।
ਮੱਥੇ ਵਿੱਚ ਮੁਹੱਬਤ ਖੁਣਿਆ ਦਿਸਦਾ ਏ।

ਸਾਹਾਂ ਰਾਹੀਂ ਦਿਲ ਦੇ ਰਖਣੇ ਟਿਕ ਜਾਂਦੇ,
ਦਿਲਬਰ ਜਿਹੜੇ ਪੌਣਾਂ ਤੇ ਖ਼ਤ ਲਿਖਦਾ ਏ।

ਪਾਕ ਮੁਹੱਬਤ ਕੀਕਣ ਪਾਕ ਰਹੇਗੀ ਫਿਰ,
ਭਾਵੁਕ ਦਿਲ ਰੁਖ਼ਸਾਰਾਂ ਤੇ ਮਰ ਮਿਟਦਾ ਏ।

ਖੁਸ਼ੀਆਂ ਵਿੱਚੋਂ ਜ਼ਖਮ ਮਿਲੇ ਕਦ ਭਰਦੇ ਨੇ,
ਛੇਕੜਲੇ ਸਾਹ ਤੀਕਰ ਅੰਦਰ ਰਿਸਦਾ ਏ।

ਨੈਣਾਂ ਵਿੱਚ ਥਾਂ ਪੌਣੀ ਕਿਹੜਾ ਸੌਖੀ ਏ,
ਸੋਨਾ ਪਹਿਲਾਂ ਵਿੱਚ ਕੁਠਾਲੀ ਪਿਸਦਾ ਏ।

ਹੰਝੂ ਤੇ ਕਿਰਦਾਰ ਨਿਛਾਵਰ ਕਰ ਦਿੱਤਾ,
ਸੁਣਿਆ ਸੀ ਜਗਤਾਰ ਕਦੇ ਨਾ ਵਿਕਦਾ ਏ।

--------------------

ਆਪਣੀ ਆਵਾਜ਼ ਮਈ 22

# جگتار پکّھو

پانی اُتّے چہرہ بنیا کس دا اے
متّھے وچ محبت خنیا دِس دا اے

ساہاں روہیں دل دے رکھنے ٹِک جاندے
دلبر جیہڑے پَوناں تے خط لِکھدا اے

پاک محبت کیکن پاک رہے گی پھر
بھاوک دل رخساراں تے مر مِٹدا اے

خوشیاں وچوں زخم ملے کد بھردے نے
چھیکڑلے ساہ تیکر اندر رِسدا اے

نیناں وچ تھاں پانی کیہڑا سوکھی اے
سونا پہلاں وچ کُٹھالی پِسدا اے

ہنجھو تے کردار نچھاور کر دِتّا
سُنیا سی جگتار کدے نہ وِکدا اے



# ਮੋਹ



# موہ

## ਪ੍ਰਤੀਕ

## پرتِیک

ਮੋਹ
ਬਹੁਤ ਮਜ਼ਬੂਤ ਹੁੰਦਾ
ਪੱਕਾ ਹੁੰਦਾ
ਵਿਸ਼ਵਾਸ ਵਾਂਗ ..ਬੁਨਿਆਦ ਵਾਂਗ..

ਮੋਹ ਕਰਨ ਵਾਲੇ
ਪਿਘਲ ਜਾਂਦੇ..
ਮੋਮ ਵਾਂਗ..ਮਖਣੀ ਵਾਂਗ..
ਘੁਲ਼ ਜਾਂਦੇ..
ਪਾਣੀ ਵਾਂਗ..ਸ਼ਹਿਦ ਵਾਂਗ..

ਮੋਹ
ਸਹਿ ਜਾਂਦਾ ਸੇਕ
ਤਲਖ਼ੀਆਂ ਦਾ.. ਤਕਰਾਰ ਦਾ..

ਮੋਹ 'ਤੇ ਕਦੇ
ਨਹੀਂ ਜੰਮਦੀ ਬਰਫ਼
ਚੁੱਪ ਦੀ.. ਦੂਰੀ ਦੀ...

ਮੋਹ
ਮੋਹਵੰਤਿਆਂ ਲਈ
ਸਾਹ ਹੁੰਦਾ.. ਰਾਹ ਹੁੰਦਾ..
ਪਨਾਹਗਾਹ ਹੁੰਦਾ..

موہ
بہت مضبوط ہُندا
پکّا ہُندا
وِشواس وانگ، بنیاد وانگ

موہ کرن والے
پگھل جاندے
موم وانگ، مکھنی وانگ
گُھل جاندے
پانی وانگ، شہد وانگ

موہ
سہہ جاندا سیک
تلخیاں دا، تکرار دا

موہ تے کدے
نہیں جمدی برف
چُپ دی، دوری دی

موہ
موہ ونتیاں لئی
ساہ ہُندا، راہ ہُندا
پناہ گاہ ہُندا



---

ਆਪਣੀ ਆਵਾਜ਼ ਮਈ 22



# تلوِندر شیرگِل

مرے ہتھیار سارے کر گئے ہُن جان داء تے ہے
او آکھے حوصلہ رکھ جنگ بس انتم پڑا تے ہے

چراں دے سُک گئے حصے چ آؤندے سبھ تلاء بھاویں
مگر خاباں چ آؤندی اک ندی پورے چڑھا تے ہے

بڑی سی نیڑتا، پھر گھٹ گئی، ہُن ختم ہی سمجھو
اساڈا عشق سِکھروں مُڑ پیا ہُن تاں مُکا تے ہے

سیاست سمجھنی چاہنیں تاں پڑھ مصرع ئے سانی
توں
مرے تے وار جس کیتاے اوہی میرے بچا تے ہے

پتی، محبوب، ماں، باپو، بھرا، بھیناں، ایہ سبھ رشتے
انہاں سبھ دی عمر نِربھر انہاں دے رکھ رکھا تے ہے
--------

# ਤਲਵਿੰਦਰ ਸ਼ੇਰਗਿੱਲ

ਮੇਰੇ ਹਥਿਆਰ ਸਾਰੇ ਕਿਰ ਗਏ ਹੁਣ ਜਾਨ ਦਾਅ 'ਤੇ ਹੈ
ਉਹ ਆਖੇ ਹੌਸਲਾ ਰੱਖ ਜੰਗ ਬਸ ਅੰਤਿਮ ਪੜਾਅ 'ਤੇ ਹੈ

ਚਿਰਾਂ ਦੇ ਸੁਕ ਗਏ ਹਿੱਸੇ 'ਚ ਆਉਂਦੇ ਸਭ ਤਲਾਅ ਭਾਵੇਂ
ਮਗਰ ਖ਼ਾਬਾਂ 'ਚ ਆਉਂਦੀ ਇਕ ਨਦੀ ਪੂਰੇ ਚੜ੍ਹਾਅ ਤੇ ਹੈ

ਬੜੀ ਸੀ ਨੇੜਤਾ, ਫਿਰ ਘਟ ਗਈ, ਹੁਣ ਖ਼ਤਮ ਹੀ ਸਮਝੋ
ਅਸਾਡਾ ਇਸ਼ਕ ਸਿਖ਼ਰੋਂ ਮੁੜ ਪਿਐ, ਹੁਣ ਤਾਂ ਮੁਕਾਅ 'ਤੇ ਹੈ

ਸਿਆਸਤ ਸਮਝਣੀ ਚਾਹੁਨੈ ਤਾਂ ਪੜ੍ਹ ਮਿਸਰਾ ਏ ਸਾਨੀ ਤੂੰ
ਮੇਰੇ 'ਤੇ ਵਾਰ ਜਿਸ ਕੀਤੈ, ਉਹੀ ਮੇਰੇ ਬਚਾਅ 'ਤੇ ਹੈ

ਪਤੀ, ਮਹਿਬੂਬ, ਮਾਂ, ਬਾਪੂ, ਭਰਾ, ਭੈਣਾਂ, ਇਹ ਸਭ ਰਿਸ਼ਤੇ
ਇਨ੍ਹਾਂ ਸਭ ਦੀ ਉਮਰ ਨਿਰਭਰ ਇਨ੍ਹਾਂ ਦੇ ਰੱਖ ਰਖਾਅ 'ਤੇ ਹੈ
- - - - - - - - - - - - - - - - - - - - - - -



# ਹਰਪ੍ਰੀਤ ਕੌਰ ਸੰਧੂ

# ہرپریت کور سندھو



ਪਾਣੀ
ਮੁੱਕ ਰਹੇ ਹਨ
ਜ਼ਮੀਨ ਦੀ ਤਹਿ ਚੋਂ

ਜਜ਼ਬਾਤ
ਸੁੱਕ ਰਹੇ ਹਨ
ਮਨ ਦੀ ਤਹਿ ਚੋਂ

ਤਹਿਜ਼ੀਬ
ਮਨਫੀ ਹੋ ਰਹੀ ਹੈ
ਲਿਹਾਜ਼ ਦੀ ਤਹਿ ਚੋਂ

ਭਰੋਸਾ
ਗੁਆਚ ਰਿਹਾ ਹੈ
ਰਿਸ਼ਤਿਆਂ ਦੀ ਤਹਿ ਚੋਂ

ਪਿਆਰ
ਗੁੰਮ ਰਿਹਾ ਹੈ
ਅਹਿਸਾਸ ਦੀ ਤਹਿ ਚੋਂ

ਮਨੁੱਖ
ਲੱਭਦਾ ਹੀ ਨਹੀਂ
ਇਨਸਾਨੀਅਤ ਦੀ ਤਹਿ ਚੋਂ

ਜ਼ਿੰਦਗੀ
ਹਾਸ਼ੀਏ ਤੇ ਹੈ
ਯੁੱਧ ਦੇ ਹਾਲਾਤ ਦੀ ਤਹਿ ਚੋਂ

ਧਰਮ
ਗਲਤਾਣ ਹੋ ਰਿਹਾ
ਅਹਮ ਦੀ ਤਹਿ ਚੋਂ

ਰੁੱਖ
ਮੁੱਕ ਗਏ ਨੇ
ਜੰਗਲਾਤ ਦੀ ਤਹਿ ਚੋਂ

ਮੁੱਕ ਰਿਹਾ ਸਭ ਕੁਝ
ਆਹਿਸਤਾ ਆਹਿਸਤਾ
ਇੱਕ ਤੂੰ ਨਹੀਂ ਮੁੱਕਦਾ
ਮੇਰੀ ਯਾਦ ਦੀ ਤਹਿ ਚੋਂ

-------

پانی
مُک رہے ہن
زمین دی تہ چوں

جذبات
سُک رہے ہن
من دی تہ چوں

تہذیب
منفی ہو رہی ہے
لحاظ دی تہ چوں

بھروسہ
گواچ گیا ہے
رشتیاں دی تہ چوں

پیار
گُم رہا ہے
احساس دی تہ چوں

منکھ
لبھدا ہی نہیں
انسانیت دی تہ چوں

زندگی
حاشیے تے ہے
یُدھ دے حالات دی تہ چوں

دھرم
گلتان ہو رہا
اہم دی تہ چوں

زکھ
مُک گئے نے
جنگلات دی تہ چوں

مُک رہا سبھ کجھ
آہستہ آہستہ
اک توں نہیں مُکدا
میری یاد دی تہ چوں

---------

--------------------

## ਆਪਣੀ ਆਵਾਜ਼ ਮਈ 22



# ਸ਼ਮਸ਼ੇਰ ਮੋਹੀ

ਸਮਝਿਆ ਉਹ ਹੋਰ, ਜਦਕਿ ਗੱਲ ਕੋਈ ਹੋਰ ਸੀ
ਦਰਦ ਕੀ ਘਟਣਾ ਸੀ, ਉਸਦਾ ਹੱਲ ਕੋਈ ਹੋਰ ਸੀ

ਮੈਂ ਕਿਸੇ ਨੂੰ ਢਾਲ ਅਪਣੀ ਮੰਨਦਾਂ ਧੁਰ ਅੰਦਰੋਂ
ਜੰਗ ਵਿਚ ਪਰ ਸ਼ਖ਼ਸ ਮੇਰੇ ਵੱਲ ਕੋਈ ਹੋਰ ਸੀ

ਉਹ ਮੇਰੇ ਕੋਲੋਂ ਜੁਦਾ ਹੋ ਕੇ ਰਿਹਾ ਚਿਰ ਤੱਕ ਉਦਾਸ
ਵਹਿਮ ਸੀ ਮੇਰਾ ਇਹ, ਉਸਦਾ ਸੱਲ ਕੋਈ ਹੋਰ ਸੀ

ਜਿਸ ਸਮੇਂ ਮੈਂ ਖ਼ੁਦ ਵੀ ਸਾਂ ਪੂਰੀ ਤਰ੍ਹਾਂ ਅਪਣੇ ਖ਼ਿਲਾਫ਼
ਓਸ ਮੁਸ਼ਕਿਲ ਵਕਤ ਮੇਰੇ ਵੱਲ ਕੋਈ ਹੋਰ ਸੀ

'ਅਲਵਿਦਾ ਹੁਣ' ਕਹਿਣ ਵਾਲ਼ਾ ਏਸ ਪਲ ਇਹ ਮੈਂ ਹੀ ਹਾਂ
'ਮਿਲ ਕਿਤੇ' ਉਹ ਕਹਿਣ ਵਾਲ਼ਾ ਕੱਲ੍ਹ ਕੋਈ ਹੋਰ ਸੀ

# شمشیر موہی

سمجھیا او ہور، جد کہ گلّ کوئی ہور سی
درد کی گھٹنا سی، اس دا حلّ کوئی ہور سی

میں کسے نوں ڈھال اپنی مندآں دُھر اندروں
جنگ وچ پر شخص میرے ولّ کوئی ہور سی

او مرے کولوں جدا ہو کے رہا چر تک اداس
وہم سی میرا ایہ، اُس دا سلّ کوئی ہور سی

جس سمے میں خود ور ساں پوری طرحاں اپنے
خلاف
اوس مشکل وقت میرے ولّ کوئی ہور سی

'الوداع ہُن' کہن والا ایس پل ایہ میں ہی ہاں
'مِل کِتے' او کہن والا کلّ کوئی ہور سی



- - - - - - - - - - - - - - - - - - - - - - -

# ਇੱਕ ਪਿਤਾ ਦੇ ਨਾਮ

# اک پتا دے نام

ਅੱਜ ਕੱਲ
ਮਾਲੀ ਉਦਾਸ ਹੈ
ਤੇ ਸੋਚ ਵਿੱਚ ਹੈ
ਉਸ ਬੂਟੇ ਲਈ,
ਜਿਸਦੀ ਪਰਵਰਿਸ਼
ਉਸਨੇ ਆਪਣੇ ਮੁੜ੍ਹਕੇ ਨੂੰ
ਵਹਾ ਕੇ ਕੀਤੀ ਹੈ ......

ਪਰ ਉਸਦਾ ਬੂਟਾ
ਅਜੇ ਤਕ ਵੀ
ਆਪਣੇ ਆਸਮਾਨ ਦੀ
ਭਾਲ ਵਿੱਚ ਹੈ ....

ਸਾਇਦ,
ਰਾਖਵੇਂਕਰਨ ਦੇ
ਕਾਨੂੰਨ ਵਾਂਗਰ
ਪਾਣੀਆਂ ਨੇ ਵੀ
ਉਸ ਲਈ
ਅਪਣਾ ਰਾਖਵਾਂਕਰਨ
ਤਹਿ ਕਰ ਲਿਆ ਹੈ .......

پریم کمار شرما



ਪ੍ਰੇਮ ਕੁਮਾਰ ਸ਼ਰਮਾ

اجکل
مالی اداس ہے
تے سوچ وچ ہے
اُس بوٹے لئی
جس دی پرورش
اس نے اپنے مُڑھکے نوں
وہا کے کیتی ہے

پر اُس دا بوٹا
اجے تک وی
اپنے اسمان دی
بھال وچ ہے

شاید
راکھویں کرن دے
قانون وانگر
پانیاں نے وی
اس لئی
اپنا راکھواں کرن
تیہ کر لیا ہے

---

ਆਪਣੀ ਆਵਾਜ਼ ਮਈ 22

# ਕੁਲਦੀਪ ਜਲਾਲਾਬਾਦ

# کُلدیپ جلال آبادی



ਪੂਰਨ

ਜ਼ਿੰਦਗੀ
ਕੀ ਹੈ
ਦੋ ਪੈਰਾਂ ਦਾ
ਸਫ਼ਰ ਹੀ ਤਾਂ ਹੈ

ਪਹਿਲਾ ਤੂੰ
ਦੂਜਾ ਮੈਂ

ਮੰਜ਼ਿਲਾਂ ਦਾ ਮੋਹ ਨਹੀਂ ਹੈ
ਪਰ
ਤੁਰਨਾ ਤਾਂ ਹੈ
ਆਪਾਂ ਰਲ ਕੇ ਤੁਰਾਂਗੇ
ਆਪਾਂ ਪੂਰੇ ਜੋ ਹੋਣਾ ਹੈ।

پورن
زندگی
کی ہے؟
دو پیراں دا
سفر ہی تاں ہے

پہلا توں
دوجا میں

منزلاں دا موہ نہیں ہے
پر
ٹرنا تاں ہے
آپاں رل کے ٹراں گے
آپاں پورے جو ہونا ہے

---

## ਆਪਣੀ ਆਵਾਜ਼ ਮਈ 22

# ਡਾ. ਬਿਮਲੇਸ਼ ਕੁਮਾਰ ਗੁਪਤਾ

# بِملیش کمار گُپتا



ਮੈਂ ਤਾਂ ਉਹ ਹਾਂ,
ਜਿਸ ਦੀ ਨਿਰੀ ਚੁੱਪ ਵੀ,
ਬਹੁਤ ਜ਼ੋਰ ਨਾਲ
ਸ਼ੋਰ ਮਚਾਉਂਦੀ ਹੈ,
ਮੇਰਾ ਹਰ ਵਕਤ
ਬੇ ਧਿਆਨੀ ਹੀ ਰਹਿਣਾ,
ਫਿਰ ਵੀ ਲੋਕਾਂ ਦਾ ਧਿਆਨ
ਮੇਰੇ ਅੰਗ ਸੰਗ ਰਹਿਣਾ,
ਨਹੀਂ ਹਾਂ ਕਿਸੇ ਵੀ ਤਰ੍ਹਾਂ
ਕਿਸੇ ਵੀ ਦੌੜ ਵਿਚ,
ਪਰ ਲੋਕਾਂ ਦਾ ਫਿਰ ਵੀ ਮੈਨੂੰ .
ਸਭ ਤੋਂ ਮੂਹਰੇ
ਦੌੜ ਵਿਚ ਸ਼ਾਮਿਲ ਮੰਨਣਾ,
ਕਿਸੇ ਦੀ ਵੀ
ਦਿਨ ਚਰਿਆ 'ਚ ਨਾ ਆਉਣਾ,
ਪਰ ਲੋਕਾਂ ਫਿਰ ਵੀ
ਮੈਨੂੰ ਹਰ ਥਾਂ ਪਾਉਣਾ,
ਨਹੀਂ ਹਾਂ ਮੈਂ
ਲੋਕਾਂ ਵਾਂਗ ਬੇ ਅਣਖੀ,
ਮੇਰਾ ਇਹ ਸੁਭਾਅ ਹੈ ਸੱਜਣਾ,
ਹਰ ਵਕਤ ਹੈ ਮੈਂ
ਅਣਖ 'ਚ ਰਹਿਣਾ.....

میں تاں او ہاں
جس دی نِری چُپ وی
بہت زور نال
شور مچاؤندی ہے
میرا ہر وقت
بے دھیان ہی رہنا
پھر وی لوکاں دا دھیان
میرے انگ سنگ رہنا
نہیں ہاں کسے وی طرحاں
کسے وی دوڑ وچ
پر لوکاں دا پھر وی مینوں
سبھ توں موہرے
دوڑ وچ شامل مننا
کسے دی وی
دِن چریا چ نہ آؤنا
پر لوکاں پھر وی
مینوں ہر تھاں پاؤنا
نہیں ہاں میں
لوکاں وانگ بے انکھی
میرا ایہ شبھاء ہے سجنا
ہر وقت ہی میں
انکھ چ رہناں ۔

-------------------------

## ਆਪਣੀ ਆਵਾਜ਼ ਮਈ 22



# ਮੁਰੀਦ ਸੰਧੂ

ਜਿਉਂ ਜਿਉਂ ਵੀ ਮੈਂ ਬੀਤੇ ਵੇਲੇ ਫੋਲ ਰਿਹਾਂ
ਹੱਥੀਂ ਦਿੱਤੀਆਂ ਗੰਢਾਂ ਦੰਦੀਂ ਖੋਲ੍ਹ ਰਿਹਾਂ

ਕਰਦੀ ਉਹ ਮੇਰੇ ਲਈ ਚੋਣ ਕਿਤਾਬਾਂ ਦੀ,
ਤੇ ਮੈਂ ਨੇਲਪੇਂਟ ਦੀਆਂ ਸ਼ੇਡਾਂ ਫੋਲ ਰਿਹਾਂ

ਤੁਰਨ ਲੱਗਿਆਂ ਐਨਾ ਕਹਿ ਕੇ ਤੁਰ ਆਇਆਂ,
ਅਪਣੇ ਨਾਲ ਮੈਂ ਤੈਨੂੰ ਵੀ ਕਿਉਂ ਰੋਲ ਰਿਹਾਂ

ਤੁਰਦੇ ਤੁਰਦੇ ਨੈੱਟਵਰਕਿੰਗ ਤੋਂ ਬਾਹਰ ਹੋਏ,
ਉਹਨੂੰ ਨਈ ਸੁਣਦਾ ਮੈਂ ਬੜਾ ਕੁਝ ਬੋਲ ਰਿਹਾਂ

ਮੇਰੇ ਦਿਲ ਤੇ ਹਰ ਇਕ ਰੰਗ ਦੇ ਛਿੱਟੇ ਨੇ
ਉਮਰ ਦਾ ਇੱਕ ਪੜਾਅ ਮੈਂ ਲਲਾਰੀ ਕੋਲ ਰਿਹਾਂ

ਪੈਰਾਂ ਦੇ ਨਾਲ ਘਰ ਦਾ ਭਾਰਾ ਪੱਥਰ ਹੈ,
ਬੂਹੇ ਵੜ੍ਹਦਾ ਫਿਰ ਵੀ ਕਾਹਤੋਂ ਡੋਲ ਰਿਹਾਂ

ਬੱਚੇ ਦੇ ਹੱਥ ਤੇ ਧਰ ਕੇ ਇੱਕ ਕੈਂਡੀ ਮੈਂ,
ਭੋਲੇਪਨ ਵਿੱਚ ਵਕਤ ਦੀ ਜੇਬ ਟਟੋਲ ਰਿਹਾਂ

---

# ਆਪਣੀ ਆਵਾਜ਼ ਮਈ 22

# مرید سندھو

جؤن جؤن وی میں بیتے ویلے پھول رہاں
ہتھیں دِتیاں گنڈھاں دندیں کھول رِہاں

کردی او میرے لئی چون کتاباں دی
تے میں نیل پینٹ دیاں شیڈاں پھول رِہاں

ٹُرن لگیاں اینا کہہ کے ٹُر آیاں
اپنے نال میں تینوں وی کیوں رول رِہاں

ٹُردے ٹُردے نیٹ ورکنگ توں باہر ہوئے
اوہنوں نئیں سُنیا میں بڑا کجھ بول رِہاں

میرے دل تے ہر اک رنگ دے چھٹّے نے
عمر دا اک پڑا میں للاری کول رِہاں

پَیراں دے نال گھر دا بھارا پتھر ہے
بوہے وڑدا پھر وی کاہتوں ڈول رِہاں

بچے دے ہتھ تے دھر کے اک کینڈی میں
بھولے پن وچ وقت دی جیب ٹٹول رِہاں





# ਬਲਜਿੰਦਰ ਭਾਰਤੀ

ਪੰਛੀਆਂ ਪਰਦੇਸੀਆਂ ਦਾ ਕੀ ਭਰੋਸਾ
ਰਮਤੇ ਸਾਧੂ ਜੋਗੀਆਂ ਦਾ ਕੀ ਭਰੋਸਾ

ਹੁਣ ਤਾਂ ਰਖਦੇ ਅਪਣੇ ਹੀ ਹਿਤ ਸਾਰੇ ਮੂਹਰੇ
ਮਤਲਬੀ ਨੇ, ਯਾਰੀਆਂ ਦਾ ਕੀ ਭਰੋਸਾ

ਕੀ ਪਤਾ ਕਦ ਆਰੀਆਂ ਦਾ ਬਨਣ ਦਸਤਾ
ਅਪਣੀਆਂ ਹੀ ਟਾਹਣੀਆਂ ਦਾ ਕੀ ਭਰੋਸਾ

ਦਿਲ ਦੀ ਮਸਤੀ ਦੇ ਬਿਨਾ ਕੀ ਮਸਤੀ ਯਾਰੋ
ਮਹਿਫ਼ਲਾਂ ਬੇਗਾਨੀਆਂ ਦਾ ਕੀ ਭਰੋਸਾ

ਪੰਛੀਓ ਮਜ਼ਬੂਤ ਕਰ ਲਓ ਆਲ੍ਹਣੇ ਹੁਣ
ਲਿਸ਼ਕਦੀਆਂ ਬਿਜਲੀਆਂ ਦਾ ਕੀ ਭਰੋਸਾ

ਰਾਖਿਓ ! ਹੱਥਾਂ ਚ ਰੱਖੋ ਗੋਪੀਏ ਹੁਣ
ਇਹਨਾਂ ਡਾਰਾਂ ਉਡਦੀਆਂ ਦਾ ਕੀ ਭਰੋਸਾ

------------------

# بلجِندر بھارتی

پنچھیاں پردیسیاں دا کی بھروسہ
رمتے سادھوی جوگیاں دا کی بھروسہ

ہُن تاں رکھدے اپنے ہی ہِت سارے موہرے
مطلبی نے، یاریاں دا کی بھروسہ

کی پتا کد آریاں دا بنن دستہ
اپنیاں ہی ٹہنیاں دا کی بھروسہ

دل دی مستی دے بِنا کی مستی یارو
محفلاں بیگانیاں دا کی بھروسہ

پنچھیو مضبوط کر لؤ آلھنے
ہُن
لِشکدیاں بجلیاں دا کی بھروسہ

راکھیو ! ہتھاں چ رکھو گوپیے ہُن
ایہناں ڈاراں اُڑدیاں دا کی بھروسہ





# ਅਮਰਜੀਤ 'ਜੀਤ'

ਮਾਰਨ ਵਾਲਾ ਲਾ ਕੇ ਰੱਖਦੈ ਸਾਣ ਦੇ ਉੱਤੇ ਧਾਰ ।
ਜੀਵਨ ਹੀ ਬਲਵਾਨ ਹੈ ਜਿਹੜਾ ਜਿੱਤ ਜਾਂਦੈ ਹਰ ਵਾਰ।

ਮੇਰੀ ਮੌਤ ਪਿੱਛੋਂ ਫੋਟੋ ਤੇ ਨਾ ਫੁੱਲ ਚੜਾਈਂ ਯਾਰ,
ਫੁੱਲਾਂ ਖਾਤਰ ਮੁੜ ਆਊਂ ਮੈਂ ਲੈ ਕੇ ਨਾਲ ਬਹਾਰ।

ਉੱਚੇ ਅਹੁਦੇ ਨੂੰ ਲੋਕੀਂ ਭਾਵੇਂ ਕਰਦੇ ਰਹਿਣ ਸਲਾਮ,
ਜੇ ਨਾ ਕਰੀਏ ਆਪ ਤਾਂ ਅੱਗੋਂ ਮਿਲਦਾ ਨਈਂ ਸਤਿਕਾਰ ।

ਸੇਵਕ ਹਾਂ ,ਤੇਰਾ ਮਿੱਤਰ ਵੀ ਹਾਂ ਭਾਵੇਂ ਮੰਗ ਲੈ ਜਾਨ,
ਕਠ-ਪੁਤਲੀ ਵਾਂਗ ਨਚਾਉਣ ਲਈ ਹਾੜਾ ਨਾ ਹਿਲਾਈਂ ਤਾਰ।

ਰੰਗ ਬਰੰਗੀ ਦੁਨੀਆ ਉਂਜ ਤਾਂ ਨਿਰਾ ਹੈ ਝਗੜ - ਝਮੇਲਾ,
ਪਰ ਲਗਦੀ ਏ ਸੋਹਣੀ 'ਜੀਤ' ਜੇ ਦਿਲ ਵਿਚ ਹੋਵੇ ਪਿਆਰ।

# امرجِیت جِیت

مارن والا لا کے رکھدا ے سان دے اُتّے دھار
جیون ہی بلوان ہے جہڑا جِتجاندا ے ہر وار

میری موت پچھوں فوٹو تے نہ پُھل چڑھائیں یار
پُھلاں خاطر مُڑ آوں میں لے کے نال بہار

اُچّے عہدے نوں لوکیں بھاویں کردے رہن سلام
جے نہ کریے آپ تاں اگوں مِلدا نہیں ستکار

سیوک ہاں، تیرا مِتر وی ہاں، بھاویں منگ لے جان
کٹھپتلی وانگ نچان لئی ہاڑھا نہ ہِلائیں تار

رنگ برنگی دنیا اُنج تاں نِرا ہے جھگڑ جھمیلا
پر لگدی اے سوہنی جیت جے دل وچ ہووے پیار




---

ਆਪਣੀ ਆਵਾਜ਼ ਮਈ 22

# ਚਰਨਜੀਤ ਕੌਰ



## ਜਲ ਬਰਸੇ

ਜਲ ਬਰਸੇ
ਪੀਊ ਪੀਊ ਪਪੀਹਾ ਬੋਲੇ
ਸਵਾਂਤੀ ਬੂੰਦ ਕੰਠ ਪਵੇ

ਬਿਨ ਪਾਣੀ ਮੀਨ ਜੀਵਣ ਕੈਸਾ
ਜਲ ਬਰਸੇ
ਬੂੰਦ ਬੂੰਦ ਸਾਗਰ ਭਰੇ

ਰੂਹ ਪਿਆਸੀ
ਪਾਣੀ ਬਿਨ ਕੁਮਲਾਵੇ
ਜਲ ਬਰਸੇ
ਧਰਤੀ ਸੋਭ ਕਰੇ
ਰੂਹ ਦੀ ਪਿਆਸ ਮਿਟੇ

# چرنجِیت کور

## جل برسے

جل برسے
پیوُ پیوُ پپیہا بولے
سوانتی بوند کنٹھ پاوے

بِن پانی مِین جیون کیسا
جل برسے
بوند بوند ساگر بھرے

روح پیاسی
پانی بِن کُملاوے
جل برسے
دھرتی سوبھ کرے
روح دی پیاس مِٹے

\-\-\-\-\-\-\-\-\-\-\-\-\-\-\-\-\-\-\-\-

ਆਪਣੀ ਆਵਾਜ਼ ਮਈ 22



ਸ਼ਬਦਾਂ ਦੀ ਰਵਾਨੀ



ਚਰਨਜੀਤ ਕੌਰ

# ਪਾਰਦਰਸ਼ੀ



ਪਾਰਦਰਸ਼ੀ ਸ਼ੀਸ਼ੇ ਵਿੱਚਦੀ
ਸਭ ਕੁਝ ਅਸਲ ਜਿਹਾ ਹੀ ਲਗਦਾ
ਸਜੀਵ ਤੇ ਸੱਚਾ

ਉੱਡਦਾ ਕਬੂਤਰ
ਰੁੱਖ ਤੇ ਟਹਿਕਦੀ ਬੁਲਬੁਲ
ਚਿੱਟਾ ਗੁੰਬਦ
ਖਿੜਦੇ ਫੁੱਲ
ਡੁੱਬਦਾ ਸੂਰਜ
ਦੀਵਾਰ ਦੇ ਰੰਗ
ਲਹਿਰਦੀ ਪਤੰਗ
ਮੁਹੱਬਤ ਦੀਆਂ
ਤੁਰੀਆਂ ਜਾਂਦੀਆਂ ਪੈੜਾਂ
ਸੱਜਾ ਸੱਜੇ ਜਿਹਾ
ਖੱਬਾ ਖੱਬੇ ਜਿਹਾ
ਸੱਭ ਕੁਝ ਅਸਲ ਵਰਗਾ

ਪਰ ਫੇਰ ਵੀ
ਇੰਨ ਬਿੰਨ ਤੋਂ ਭਿੰਨ
ਅਜਨਬੀ ਜਿਹਾ
ਹੋਰ ਤਰ੍ਹਾਂ ਦਾ

ਸ਼ਾਇਦ
ਪਾਰਦਰਸ਼ੀ ਤੋਂ
ਪਾਰ ਲੰਘਣ ਲੱਗੀ ਰੋਸ਼ਨੀ
ਇਕ ਵਾਰ ਰੁੱਕ ਜਾਂਦੀ
ਸ਼ੀਸ਼ੇ ਦੇ ਕੋਲ
ਤੇ ਸ਼ੀਸ਼ੇ ਦੀਆਂ ਗੱਲਾਂ ਵੀ
ਨਾਲ ਲੈ ਆਉਂਦੀ!

--------

## ਸੁਖਜਿੰਦਰ



---------------------

## ਆਪਣੀ ਆਵਾਜ਼ ਮਈ 22

# پاردرشی

پاردرشی شیشے وِچ دی
سبھ کجھ اصل چھا ہی لگدا
سجِیو تے سچّا

اُڈّدا کبوتر
رُکھ تے ٹہکدی بُلبُل
چِٹّا گُنبد
کِھڑدے پُھلّ
ڈُبدا سورج
دیوار دے رنگ
لہردی پتنگ
محبت دیاں
ٹرِیاں جاندِیاں پَیڑاں
سجّا سجّے چِھا
کھبّا کھبّے چِھا
سبھ کجھ اصل ورگا

پر فیر وی
اِن بِن توں بِھن
اجنبی چِھا
ہور طرحاں دا

شاید
پاردرشی توں
پار لنگھن لگی روشنی
اک وار رُک جاندی
شیشے دے کول
تے شیشے دیاں گلّاں وی
نال لے آؤندی

--------

## سُکھجِندر

------------------------

آپنی آواز مئی 22

------------------------

# ਕੁਝ ਹੋਰ ਨਹੀਂ ਤੇ ਰੰਗ ਹੋ ਜਾਵਾਂ

# کجھ ہور نہیں تے رنگ ہو جاواں

ਦਿਲ ਕਰਦੈ ਅੰਗ ਸੰਗ ਹੋ ਜਾਵਾਂ
ਕੁਝ ਹੋਰ ਨਹੀਂ ਤੇ ਰੰਗ ਹੋ ਜਾਵਾਂ
ਸੁਹਣੀ ਕੋਈ ਤਸਵੀਰ ਸਜਾਕੇ
ਤੇਰੇ ਹੱਥਾਂ ਦੀ ਛੋਹ ਪਾਕੇ
ਸ਼ੋਖ਼ ਹੋਵਾਂ ਤੇ ਖਿੜ ਖਿੜ ਜਾਵਾਂ

ਰੰਗ ਨਹੀਂ ਤੇ ਬੂਟਾ ਕੋਈ
ਤੇਰੇ ਹੱਥੀਂ ਜਿਸਨੇ ਮਿੱਟੀ ਛੋਹੀ
ਤੂੰ ਹੀ ਜੜ੍ਹ ਤੂੰ ਹੀ ਪਾਸਾਰ
ਤੂੰ ਹੀ ਧਰਤ ਤੂੰ ਅੰਬਰ ਅਪਾਰ
ਤੈਨੂੰ ਆਪਣੀ ਛਾਵੇਂ ਬਿਠਾਵਾਂ

ਬੂਟਾ ਨਹੀਂ ਤੇ ਅੱਖਰ ਕੋਈ
ਅੱਖਰ ਵਿੱਚ ਕਾਇਨਾਤ ਸਮੋਈ
ਅੱਖਰ ਜਿਹੜਾ ਰੂਹ ਦਾ ਹਾਣੀ
ਪੂਰੀ ਕਰੇ ਹਰ ਕਵਿਤਾ ਕਹਾਣੀ
ਤੇਰਾ ਹੀ ਸਿਰਨਾਵਾਂ ਹੋ ਜਾਵਾਂ

ਅੱਖਰ ਨਹੀਂ ਤੇ ਐਸੀ ਖ਼ੁਸ਼ਬੋਈ
ਸਾਹੀਂ ਰਲਕੇ ਕੀਤੀ ਜਿੰਦ ਨਰੋਈ
ਮੇਰੀ ਖ਼ੁਸ਼ਬੂ ਤੈਨੂੰ ਮਹਿਕਾਵੇ
ਤੇਰੀ ਮਹਿਕ ਰਾਜ਼ ਬਣ ਜਾਵੇ
ਜਿੰਦ ਨਿਮਾਣੀ ਤੇਰੇ ਲੇਖੇ ਲਾਵਾਂ.

---------



ਮਨਿੰਦਰ ਕੌਰ ਮਨ

مِنِندر کور من

دل کردا ے انگ سنگ ہو جاواں
کجھ ہور نہیں تے رنگ ہو جاواں
سوہنی کوئی تصویر سجا کے
تیرے ہتھاں دی چھوہ پا کے
شوخ ہوواں تے کِھڑ کِھڑ جاواں

رنگ نہیں تے بوٹا کوی
تیرے ہتھیں جس نے مٹی چھوہی
توں ہی جڑ توں ہی پاسار
توں ہی دھرت توں انبر آپار
تینوں اپنی چھاویں بٹھاواں

بوٹا نہیں تے اکھر کوئی
اکھر وچ قائنات سموئ
اکھر جیہڑا روح دا ہانی
پوری کرے ہر کوِتا کہانی
تیرا ہی سرناواں ہو جاواں



اکھر نہیں تے ایسی خوشبوئ
ساہیں رل کے کیتی جِند نروئ
میری خوشبو مینوں مہکاوے
تیری مہک راز بن جاوے
جِند نمانی تیرے لیکھے لاواں

---------

**ਆਪਣੀ ਆਵਾਜ਼ ਮਈ 22**

# ਮਾਤ-ਭਾਸ਼ਾ ਦੀ ਮੌਤ

# ਸਰਬਜੀਤ ਸੋਹੀ

ਯਤੀਮ ਹੁੰਦੇ ਨੇ ਬੱਚੇ
ਜੋ ਵਿਰਵੇ ਰਹਿ ਜਾਂਦੇ ਨੇ
ਮਾਤ-ਭਾਸ਼ਾ ਵਿਚ ਮਿਲੀਆਂ
ਗਾਹਲਾਂ, ਲੋਰੀਆਂ ਅਤੇ ਅਸੀਸਾਂ ਤੋਂ !

ਮਾਤ-ਭਾਸ਼ਾ ਦੀ ਮੌਤ
ਇਕਦਮ ਨਹੀਂ ਹੁੰਦੀ
ਪੀੜ੍ਹੀ ਦਰ ਪੀੜ੍ਹੀ
ਹੌਲੀ-ਹੌਲੀ
ਇਕ ਇਕ ਕਰਕੇ
ਸ਼ਬਦ ਮਰਦੇ ਜਾਂਦੇ ਨੇ
ਅਰਥ ਮਰਦੇ ਜਾਂਦੇ ਨੇ
ਮਾਤ-ਭਾਸ਼ਾ ਮਰਦੀ ਜਾਂਦੀ ਹੈ
ਤਿਲ-ਤਿਲ ਕਰਕੇ

ਜਦੋਂ ਜ਼ੁਬਾਨ ਮੰਗਤੀ ਬਣਦੀ ਹੈ
ਜਦੋਂ ਜੀਭ ਨੂੰ ਵਲ ਪੈਂਦਾ ਹੈ
ਵਾਕ ਪੂਰਾ ਕਰਨ ਲਈ
ਦਬਾਅ ਬਣਦਾ ਹੈ
ਜ਼ਿਹਨ ਤੇ !
ਜਦੋਂ ਸੋਚ ਖਾਲੀ ਪਰਤਦੀ ਹੈ
ਯਾਦਦਾਸ਼ਤ ਦੇ ਨਿੱਕੇ ਜਹੇ
ਸ਼ਬਦ-ਕੋਸ਼ ਵਿਚੋਂ !
ਖਾਲੀ ਹੱਥ ਹੀ.......
ਮਾਤ-ਭਾਸ਼ਾ ਮਰਨ ਲੱਗਦੀ ਹੈ !



ਮਾਤ-ਭਾਸ਼ਾ ਦੀ ਮੌਤ
ਉਦੋਂ ਹੀ ਸ਼ੁਰੂ ਹੁੰਦੀ ਹੈ
ਜਦੋਂ ਵਤਨ ਤੋਂ ਦੂਰ ਬੈਠਿਆਂ
ਕੰਮ ਦੀ ਭਾਸ਼ਾ ਬਣਦੀ ਹੈ
ਘਰ ਦੀ ਭਾਸ਼ਾ,
ਜ਼ਜਬਿਆਂ ਦੀ ਭਾਸ਼ਾ
ਰਿਸ਼ਤਿਆਂ ਦੀ ਭਾਸ਼ਾ
ਜਦੋਂ ਭੱਭੇ ਦਾ ਪੱਪਾ ਬਣਦਾ ਹੈ !
ਜਦੋਂ ਢੱਡੇ ਦਾ ਟੈਂਕਾ ਬਣਦਾ ਹੈ !

ਮਾਤ-ਭਾਸ਼ਾ ਦੀ ਮੌਤ
ਉਦੋਂ ਨਿਸ਼ਚਿਤ ਹੋ ਜਾਂਦੀ ਹੈ
ਜਦੋਂ ਟੁੱਟਦਾ ਹੈ
ਆਪਣੀ ਬੋਲੀ ਦੇ ਨਾਲੋਂ........
ਬੱਚਿਆਂ ਦਾ ਸਾਹਿਤਿਕ ਰਿਸ਼ਤਾ !

ਜਦੋਂ ਦੁੱਲਿਆਂ ਅਤੇ ਜੱਗਿਆਂ ਦੀ ਥਾਂ 'ਤੇ
ਉਹਨਾਂ ਦੇ ਨਾਇਕ ਬਣ ਜਾਂਦੇ ਨੇ
ਟੌਮ ਤੇ ਜ਼ੈਰੀ.......
ਫਿਰ ਮਰ ਹੀ ਜਾਂਦੀ ਹੈ,
ਕਿਸੇ ਕੌਮ ਦੀ ਮਾਤ-ਭਾਸ਼ਾ !

-----------

---------------------

# سربجیت سوہی

# مات بھاشا دی موت

یتیم ہُندے نے بچے
جو وِروے رہ جاندے نے
مات بھاشا وچ مِلیاں
گاھلاں، لوریاں تے اسیساں توں

مات بھاشا دی موت
یکدم نہیں ہُندی
پیڑھی در پیڑھی
ہولی ہولی
اک اک کر کے
شبد مردے جاندے نے
ارتھ مردے جاندے نے
مات بھاشا مردی جاندی ہے
تِل تِل کر کے

جدوں زبان منگتی بندی ہے
جدوں جیبھ نوں ول پَیندا ہے
واک پورا کرن لئی
دباء پَیندا ہے ذہن تے
جدوں سوچ خالی پرتدی ہے
یادداشت دے نِکّے جِھے
شبدکوش وِچوں
خالی ہتھ ہی --
مات بھاشا مرن لگدی ہے



مات بھاشا دی موت
اودوں ہی شروع ہُندی ہے
جدوں وطن توں دور بیٹھیاں
کم دی بھاشا بندی ہے
گھر دی بھاشا
جذبیاں دی بھاشا
رشتیاں دی بھاشا
جدوں بھبھے دا پپا بندا ہے
جدوں ڈھڈّے دا ٹینکا بندا ہے

مات بھاشا دی موت
اودوں نِشچت ہو جاندی ہے
جدوں ٹُٹدا ہے
آپنی بولی دے نالوں
بچیاں دا ساہتک رشتہ

جدوں ڈلّیاں تے جگّیاں دی تھاں
اوہناں دے نائک بن جاندے نے
ٹوم تے جَیری
پھر مر ہی جاندی ہے
کسے قوم دی مات بھاشا
----------

------------------

آپنی آواز مئی 22



# ਰੰਜੀਵ

ਰਫਤਾ ਰਫਤਾ ਉਮਰ ਨਿਕਲ ਹੀ ਜਾਂਦੀ ਹੈ !!
ਹੱਥਾਂ ਵਿੱਚੋਂ ਰੇਤ ਫਿਸਲ ਹੀ ਜਾਂਦੀ ਏ !!

ਯਾਰ ਹਕੀਕਤ ਹੈ ਇਹ ਹੀ ਹਰ ਰਿਸ਼ਤੇ ਦੀ,
ਵਕ਼ਤ ਦੇ ਨਾਲ ਪਸੰਦ ਬਦਲ ਹੀ ਜਾਂਦੀ ਏ !!

ਬਹੁਤੀ ਦੇਰ ਨਹੀਂ ਰਹਿ ਸਕਦੀ ਵੱਖ ਇਹੇ,
ਬੂੰਦ ਸਮੁੰਦਰ ਦੇ ਵਿਚ ਰਲ ਹੀ ਜਾਂਦੀ ਏ

ਕਦੀ ਕਦੀ ਤੇ ਕਮੀ ਯਕੀਨਨ ਸੱਜਣਾਂ ਦੀ,
ਸੱਚ ਹੈ ਥੋੜੀ ਬਹੁਤੀ ਖਲ ਹੀ ਜਾਂਦੀ ਏ !!

ਮਾਣ ਨਾ ਕਰ ਤੂੰ ਏਨਾਂ ਅਪਨੇ ਜੁੱਸੇ ਦਾ,
ਆਖਰਕਾਰ ਜਵਾਨੀ ਢਲ ਹੀ ਜਾਂਦੀ ਹੈ !!

ਸੱਚ ਸਿਆਣੇ ਕਹਿ ਗਏ ਨਾਲ ਮੁਸ਼ੱਕਤ ਦੇ,
ਅਕਸਰ ਇਹ ਤਕਦੀਰ ਬਦਲ ਹੀ ਜਾਂਦੀ ਏ !!

ਦੁਨੀਆ ਪੈਰਾਂ ਥੱਲੇ ਅਕਸਰ ਹੀ ਰੰਜੀਵ,
ਸਧਰਾਂ ਵਾਲੇ ਫੁੱਲ ਮਸਲ ਹੀ ਜਾਂਦੀ ਏ !!

# رنجِیو

رفتہ رفتہ عمر نکل ہی جاندی ہے
ہتھاں وِچوں ریت پھسل ہی جاندی ہے

یار حقیقت ہے ایہ ہی ہر رشتے دی
وقت دے نال پسند بدل ہی جاندی ہے

بہتی دیر نہیں رہ سکدی وکھ ایہے
بوند سمندر دے وچ رل ہی جاندی ہے

کدی کدی تے کمی یقیناً سجناں دی
سچ ہے تھوڑی بہتی کھل ہی جاندی ہے

مان نہ کر توں اینا اپنے جُسّے دا
آخرکار جوانی ڈھل ہی جاندی ہے

سچ سیانے کہہ گئے نال مشقّت دے
اکثر ایہ تقدیر بدل ہی جاندی ہے

دنیا پیراں تھلّے اکثر ہی رنجِیو
سدھراں والے پُھل مسل ہی جاندی ہے

---------------------

ਆਪਣੀ ਆਵਾਜ਼ ਮਈ 22

ਜਿਸ ਨੂੰ ਸਮਝਦਾ ਏਂ ਹੋਸ਼,
ਜੇ ਜਨੂੰਨ ਹੋਇਆ ਤਾਂ?
ਮਨਫ਼ੀ ਤਰਕ ਤੇ ਸਿਰ 'ਤੇ
ਸਵਾਰ ਖ਼ੂਨ ਹੋਇਆ ਤਾਂ?

ਤੂੰ ਮੈਂ ਜਨਮ ਸਕਦੇ ਹਾਂ,
ਵਟਾ ਕੇ ਧਰਮ ਆਪਸ ਵਿੱਚ,
ਜੇਕਰ ਰੱਬ ਦਾ ਸੱਚੀਂ
ਇਹੀ ਕਨੂੰਨ ਹੋਇਆ ਤਾਂ?

ਨਸਲਾਂ ਖਾ ਨਾ ਜਾਵੇਗਾ
ਅਖੰਡ ਚੱਲਦਾ ਮਸਲਾ,
ਹਰ ਇੱਕ ਵਾਰ ਬਦਲਾ
ਖ਼ੂਨ ਦਾ ਜੇ ਖ਼ੂਨ ਹੋਇਆ ਤਾਂ!

ਪੱਲੇ ਫ਼ਿਰ ਨਮੋਸ਼ੀ ਹੀ ਪਈ
ਜੇ ਜੰਗ ਲੜ ਕੇ ਵੀ,
ਜੇ ਆਖ਼ਿਰ ਮੁਹੱਬਤ ਵਿੱਚ
ਹੀ ਸਕੂਨ ਹੋਇਆ ਤਾਂ?

ਜੇ "ਬੇਦਾਰ" ਨਾ ਹੋਇਆ ਗਿਆ
'ਤੇ ਫ਼ਿਰ ਪਿਆ ਮੁੜਣਾ,
ਜੀਵਨ ਇਹ, ਮਹੀਨਾ ਫ਼ਿਰ
ਇਹੀ ਜੇ "ਜੂਨ" ਹੋਇਆ ਤਾਂ!!!



# ਹਰਪ੍ਰੀਤ ਬੇਦਾਰ

# ہرپرِیت بیدار

جس نوں سمجھدا ایں ہوش
جے جنون ہویا تاں ؟
منفی ترک تے سر تے
سوار خون ہویا تاں؟

توں میں جنم سکدے ہاں
وٹا کے دھرم آپس وچ
جیکر رب دا سچیں
ایہی قانون ہویا تاں؟

نسلاں کھا نہ جاوے گا
اکھنڈ چلدا مسئلہ
ہر اک وار بدلا
خون دا جے خون ہویا تاں؟

پلّے پھر نموشی ہی پئی
جے جنگ لڑ کے وی
جے آخر محبت وچ
ہی سکون ہویا تاں؟

جے بیدار نہ ہویا گیا
تے پھر پیا مُڑنا
جیون ایہ، مہینا پھر
!ہی جے جون ہویا تاں؟

-------------------



# ਮਨ ਮਾਨ

ਮੇਰੇ ਇਸਰਾਰ ਨੂੰ ਮਿਲਿਆ ਤੇਰਾ ਇਨਕਾਰ ਕਿਉਂ ਐਵੇਂ
ਵਿਚਾਲੇ ਗੁਫ਼ਤਗੂ ਦੇ ਆ ਗਈ ਤਕਰਾਰ ਕਿਉਂ ਐਵੇਂ

ਭਲਾ ਫ਼ਰਜ਼ੀ ਜਿਹੇ ਹੰਝੂ ਵਹਾਈ ਜਾ ਰਿਹਾ ਕਾਹਤੋਂ
ਕੋਈ ਜਜ਼ਬਾਤ ਦੇ ਨਾਂ ਤੇ ਕਰੇ ਵਿਉਪਾਰ, ਕਿਉਂ ਐਵੇਂ

ਜੇ ਉਸ ਨੂੰ ਸ਼ੋਰ ਲਗਦੀ ਹੈ ਤਾਂ ਝਾਂਜਰ ਹੁਣ ਨਾ ਛਣਕੇਗੀ
ਕਿਸੇ ਪੱਥਰ ਦੀ ਖ਼ਾਤਰ ਰੋਲਣੀ ਛਣਕਾਰ ਕਿਉਂ ਐਵੇਂ

ਤੇਰੇ ਤੋਂ ਸਿੰਜ ਨਾ ਹੋਣਾ ਕਦੇ ਵੀ ਹਿਜਰ ਦਾ ਸੋਕਾ
ਤੂੰ ਇਹ ਬਰਸਾਤ ਨੈਣਾਂ ਦੀ ਕਰੇਂ ਬੇਕਾਰ ਕਿਉਂ ਐਵੇਂ

ਮਹੁੱਬਤ ਨਾਮ ਉਸ ਸਾਗਰ ਦਾ ਜਿਸਨੇ ਡੋਬਣਾ ਲਾਜ਼ਿਮ
ਤੂੰ ਬੇੜੀ ਲੈ ਗਿਐਂ ਅਪਣੀ ਇਹਦੇ ਵਿਚਕਾਰ ਕਿਉਂ ਐਵੇਂ

ਜੇ ਅਪਣੇ ਦੁਖ ਫ਼ਰੋਲਣ ਨੂੰ ਉਹ ਤੇਰੇ ਕੋਲ ਆ ਬੈਠਾ
ਤੂੰ ਕੀਤਾ ਸੀ ਮੁਹੱਬਤ ਦਾ ਉਦੋਂ ਇਜ਼ਹਾਰ ਕਿਉਂ ਐਵੇਂ

# من مان

مرے اسرار نوں مِلیا ترا انکار کیوں ایویں
وِچالے گفتگو دے آ گئی تکرار کیوں ایویں

بھلا فرضی جِہے ہنجھو وہائ جا رہا کاہتوں
کوئی جذبات دے ناں تے کرے بِوپار کیوں
ایویں

جے اس نوں شور لگدی ہے تاں جھانجر ہُن نہ
چھنکے گی
کسے پتّھر دی خاطر رولنی چھنکار کیوں ایویں

ترے توں سِنج نہ ہونا کدے وی ہجر دا سوکا
توں ایہ برسات نیناں دی کریں برباد کیوں
ایویں

محبت نام اس ساگر دا جس نے ڈوبنا لازم
توں بیڑی لے گیا اپنی ایہدے وِچکار کیوں
ایویں

جے اپنے دکھ پھرولن نوں او تیرے کول آ
بیٹھا
توں کیتا سی محبت دا اودوں اظہار کیوں
ایویں

--------------------

ਆਪਣੀ ਆਵਾਜ਼ ਮਈ 22

## ਅਕਬਰ ਮਾਸੂਮ (ਮਰਹੂਮ )

ਦੁਸ਼ਮਨ ਨਾਲ ਬਣਾ ਨਾ ਲਈਏ ?
ਯਾਰਾਂ ਨੂੰ ਅਜ਼ਮਾ ਨਾ ਲਈਏ ?

ਪਏ ਪਏ ਦੁੱਖ ਪੁਰਾਣੇ ਹੋ ਗਏ
ਕਿਸੇ ਦੇ ਨਾਲ ਵਟਾ ਨਾ ਲਈਏ ?

ਹਰ ਵੇਲੇ ਅਥਰੂ ਪੀਨੇ ਆਂ
ਇਹ ਪਾਣੀ ਪੜ੍ਹਵਾ ਨਾ ਲਈਏ ?

ਐਨੀ ਹੁਸਨ ਦੀ ਭੁੱਖ ਨਹੀ ਚੰਗੀ
ਕਿਤੇ ਪਰੀ ਨੂੰ ਖਾ ਨਾ ਲਈਏ !!

ਯਾਰ ਦੇ ਬਾਝੋਂ ਕੁਝ ਨਹੀ ਦਿਸਦਾ
ਹੁਣ ਅੱਖਾਂ ਬਣਵਾ ਨਾ ਲਈਏ ?

ਖੌਰੇ ਕੀ ਹੋ ਜਾਵੇ ਪਲ ਵਿਚ
ਜੇ ਦਿਲ ਨੂੰ ਸਮਝਾ ਨਾ ਲਈਏ।

ਗੈਰਾਂ ਕੋਲੋਂ ਖੈਰ ਕੀ ਮੰਗਣੀ
ਅਸੀਂ ਤੇ ਕਦੀ ਸਵਾਹ ਨਾ ਲਈਏ !

ਹੁਣ 'ਮਾਸੂਮ' ਇਹ ਜੀ ਕਰਦਾ ਏ
ਫੱਕੀਏ ਜ਼ਹਿਰ, ਦਵਾ ਨਾ ਲਈਏ।






## اکبر معصوم (مرحوم )

دشمن نال بنا نہ لئیے؟
یاراں نوں ازما نہ لئیے؟

پئے پئے دکھ پرانے ہو گئے
کسے دے نال وٹا نہ لئیے ؟

ہر ویلے اتھرو پینے آں
ایہ پانی پڑھوا نہ لئیے؟

اینی حُسن دی بُھکھ نئیں چنگی
کِتے پری نوں کھا نہ لئیے !

یار دے باجوں کجھ نئیں دِسدا
ھُن اکھاں بنوا نہ لئیے؟

خورے کی ہو جاوے پل وچ
جے دل نوں سمجھا نہ لئیے

غیراں کولوں خیر کی منگنی
اسیں تے کدی سواہ نہ لئیے

ہُن معصوم ایہ دل کردا اے
پھکیے زہر، دوا نہ لئیے

-------------------------------

آپنی آواز مئی 22

# ਸਾਡੇ ਆਗੂ

ਸਾਡੇ ਆਗੂ ਬਾਬਾ ਨਜਮੀ, ਟੱਕਰੋ-ਟੱਕਰੀ ਹੋਵਣਗੇ
ਖ਼ੌਰੇ ਕਿਹੜੇ ਸ਼ੇਰ ਬਣਨਗੇ, ਕਿਹੜੇ ਬੱਕਰੀ ਹੋਵਣਗੇ

ਸਾਡੇ ਵਿਹੜੇ ਲਗਦਾ ਮੈਨੂੰ, ਭੰਗੜੇ ਪੈਣਗੇ ਭੁੱਖਾਂ ਦੇ
ਫੁੱਲਾਂ ਬਦਲੇ ਅੱਗ ਬਲੇਗੀ, ਪੱਤ ਝੜਨਗੇ ਰੁੱਖਾਂ ਦੇ

ਕਰਜ਼ਾ ਹੋਰ ਚੜ੍ਹੇਗਾ ਉੱਤੇ, ਯੂਰਪ ਤੇ ਅਮਰੀਕਾ ਦਾ
ਅਗਲਾ ਨਾਅਰਾ ਦੇਣਗੇ ਆਗੂ, ਹੋਵੇ ਥੇਹ ਅਮਰੀਕਾ ਦਾ

ਕੁਰਸੀ ਉੱਤੇ ਬਹਿਣ ਦੀ ਸੱਧਰ, ਸੱਭੇ ਲੈ ਕੇ ਚੱਲੇ ਨੇ
ਕੁਝ ਨੇ ਚਾਤਰ ਜੋ ਨਹੀਂ ਦੱਸਦੇ, ਕਿਹੜੇ ਕੀਹਦੇ ਵੱਲੇ ਨੇ

ਦੁੱਖ ਵੜਨਗੇ ਸਾਡੇ ਵਿਹੜੇ, ਇਹਨਾ ਦੇ ਨਾਂ ਚਮਕਣਗੇ
ਜਦ ਮੁੜਾਂਗੇ ਸਾਡੇ ਲੀੜੇ, ਲੀਰਾਂ ਵਾਂਗੂੰ ਲਮਕਣਗੇ

ਜੀਹਨੂੰ ਫੋਲਾਂ ਓਹੀਓ ਲੱਗੇ, ਸਾਲਾ ਗ਼ਜ਼ਨੀ, ਗ਼ੌਰੀ ਦਾ
ਕੋਈ ਲਤੀਫ਼ ਖ਼ਟਕ ਦਾ ਨਹੀਓਂ, ਸ਼ਾਹ ਹੁਸੈਨ ਲਹੌਰੀ ਦਾ

ਜੀਹਨੂੰ ਪੁੱਛੋ ਓਹੋ ਆਖੇ, ਮੇਰੇ ਵਰਗਾ ਕੋਈ ਵੀ ਨਈਂ
ਹਰ ਕੋਈ ਏਥੇ ਵਾਂਗ ਸਮੁੰਦਰ, ਬਾਬਾ ਦਰਿਆ ਕੋਈ ਵੀ ਨਈਂ

---------------------

**ਆਪਣੀ ਆਵਾਜ਼ ਮਈ 22**



## ਬਾਬਾ ਨਜਮੀ





# ساڈے آگو

# بابا نجمی

ساڈے آگو بابا نجمی، ٹکرو ٹکری ہوون گے
خورے کہڑے شیر بن گے، کہڑے بکری ہوون گے

ساڈے ویہڑے لگدا مینوں، بھنگڑے پین گے بُھکھاں
دے
پُھلاں بدلے اگ بلے گی، پٹ جھڑن گے رُکھاں دے

قرضہ ہور چڑھے گا اُتے، یورپ تے امریکہ دا
اگلا نعرہ دین گے آگو، تھیہ ہووے امریکہ دا

کرسی اُتے بہن دی سدھر، سبے لے کے چلّے نے
کجھ نے چاتر جو نئیں دسدے، کیھڑا کیھدے ولّے دا

دُکھ وڑن گے ساڈے ویہڑے ایہناں دے ناں چمکن گے
جد مُڑاں گے ساڈے لِیڑے لِیراں وانگوں لمکن گے

جیہنوں پھولاں اوہیو لگے، سالا غزنی غوری دا
کوئی لطیف خٹک دا نہیوں، شاہ حسین لہوری دا

جیہنوں پُچھو اوہو آکھے، میرے ورگا کوئی وی نئیں
ہر کوئی ایتھے ونگ سمندر، بابا دریا کوئی وی نئیں

--------------------

آپنی آواز مئی 22



# ਅਸ਼ਰਫ਼ ਗਿੱਲ

ਭਾਵੇਂ ਕਰਦਾ ਏ ਬਰਬਾਦ
ਫਿਰ ਵੀ ਇਹ ਦਿਲ ਜ਼ਿੰਦਾਬਾਦ

ਗੁਰ ਓਹੀ ਜੋ ਦੇਵੇ ਮੱਤ
ਠੱਗ ਵੀ ਹੁੰਦੇ ਨੇ ਉਸਤਾਦ

ਲੈ ਜਾ ਅੱਖੀਆਂ ਵਿਚ ਲੁਕੋ
ਕੀ ਕਰਨੈਂ ਦਿਲ ਤੇਰੇ ਬਾਅਦ

ਗ਼ਮ ਚੋਂ ਜੇ ਚਾਹੇ ਇਨਸਾਨ
ਕਰ ਸਕਦੈ ਖ਼ੁਸ਼ੀਆਂ ਈਜਾਦ

ਬੰਦਿਆ ਕਰ ਜਾ ਕੰਮ ਵੱਖਰਾ
ਲੋਕੀਂ ਰੱਖਣ ਤੈਨੂੰ ਯਾਦ

'ਅਸ਼ਰਫ਼' ਲੋਕੀਂ ਸੋਚਾਂ ਚੋਂ
ਜੇ ਨਿਕਲਣ ਤੇ ਦੇਵਣ ਦਾਦ

# اشرف گِل

بھاویں کردا اے برباد
فر وی ایہ دل زندہ باد

گُر اوہی جو دیوے مٹ
ٹھگ وی ہُندے نے استاد

لے جا اکھیاں وچ لکو
کی کرنا دل تیرے بعد

غم چوں جے چاہے انسان
کر سکدا ے خوشیاں ایجاد

بندیا ! کر جا کم وکھرا
لوکی رکھن تینوں یاد

اشرف لوکی سوچاں چوں
جے نکلن تے دیون داد

--------------------

آپنی آواز مئی 22

ਪਏ ਹੀਰ ਦੇ ਵੇਹੜੇ ਜਾਂਦੇ ਨੇ
ਜੰਞ ਲੈ ਕੇ ਖੇੜੇ ਜਾਂਦੇ ਨੇ

ਅੱਖੀਆਂ ਚੋਂ ਲਹੂ ਫਿਰ ਵਗਦਾ ਏ
ਜਦ ਖ਼ਾਬ ਉਧੇੜੇ ਜਾਂਦੇ ਨੇ

ਜਦ ਮਹਿਫ਼ਲ ਲਗਦੀ ਯਾਦਾਂ ਦੀ
ਸੁਰ ਗ਼ਮ ਦੇ ਛੇੜੇ ਜਾਂਦੇ ਨੇ

ਫਿਰ ਦੱਬੀਆਂ ਲਾਸ਼ਾਂ ਨਿੱਕਲਦੀਆਂ
ਜਦ ਪੁੱਟੇ ਵੇਹੜੇ ਜਾਂਦੇ ਨੇ

ਅਸਾਂ ਦੀਵਾ ਆਪ ਬੁਝਾਇਆ ਏ
ਹੁਣ ਵੇਖੋ ਕੇਹੜੇ ਜਾਂਦੇ ਨੇ

ਉਹ ਅੱਖ ਦਾ ਇਸ਼ਾਰਾ ਕਰ ਦੇਵੇ
ਸ਼ੀਸ਼ੇ ਵੀ ਤਰੇੜੇ ਜਾਂਦੇ ਨੇ

ਰਾਂਝੇ ਦੀ ਕਿਸਮਤ ਹਾਰ ਗਈ
ਜੰਞ ਲੈ ਕੇ ਖੇੜੇ ਜਾਂਦੇ ਨੇ

ਜੇ ਚੰਗੀ ਨੀਅਤ ਹੋਵੇ ਤੇ
ਸਭ ਕੰਮ ਨਬੇੜੇ ਜਾਂਦੇ ਨੇ

ਨਈਂ ਆਉਂਦੇ ਮੁੜ ਕੇ ਜੱਗ ਤੇ ਉਹ
ਦੁਨੀਆ ਤੋਂ ਜੇਹੜੇ ਜਾਂਦੇ ਨੇ

ਉਹ ਅਰਸ਼ਦ ਸੱਜਣ ਨਈਂ ਹੁੰਦੇ
ਜੋ ਦੇ ਕੇ ਗੇੜੇ ਜਾਂਦੇ ਨੇ



## ਅਰਸ਼ਦ ਮਨਜ਼ੂਰ
## ارشد منظور



پئے ہیر دے ویہڑے جاندے نیں
جنج لے کے کھیڑے جاندے نیں

اکھیاں چوں لہو فر وگدا اے
جد خاب ادھیڑے جاندے نیں

جد محفل لگدی یاداں دی
شر غم دے چھیڑے جاندے نیں

فر دبیاں لاشاں نکلدیاں
جد پٹے ویہڑھے جاندے نیں

اساں دیوا آپ بجھایا اے
ہن ویکھو کیہڑے جاندے نیں

اوہ اکھ دا اشارہ کر دےوے
شیشے وی تڑیڑے جاندے نیں

رانجھے دی قسمت ہار گئی
جنج لے کے کھیڑے جاندے نیں

جے چنگی نیت ہووے تے
سب کمَ نبیڑے جاندے نیں

نئیں آؤندے مڑکے جگ تے اوہ
دنیاتوں جیہڑے جاندے نیں

اوہ ارشد سجن نئں ہوندے
جودےکے گیڑے جاندے نیں

-----------------------

آپنی آواز مئی 22

# ਅਫ਼ਜ਼ਲ ਸਾਹਿਰ

# افضل ساحر

## ਚੰਦਰੀ ਰੁੱਤ ਦੇ ਜਾਏ

(ਤੀਜੀ ਦੁਨੀਆ ਦੇ ਨਾਂ)

ਰੁੱਖਾਂ ਦੇ ਪਰਛਾਵੇਂ ਕੰਬਣ
ਧਰਤੀ ਠੰਢੀ ਠਾਰ
ਸਿਖਰ ਦੁਪਹਿਰੇ ਰਾਤ ਦੇ ਪਹਿਰੇ
ਪਤਝੜ ਜਿਹੀ ਬਹਾਰ
ਕੂੰਜਾਂ ਦੀ ਥਾਂ ਅੰਬਰਾਂ ਉੱਤੇ
ਗਿਰਝਾਂ ਬੰਨ੍ਹੀ ਡਾਰ
ਰੂਹ ਦੀ ਧੂਣੀ ਮਿਰਚਾਂ ਧੂੜੇ
ਨਿਤ ਹੋਣੀ ਦੀ ਵਾਰ
ਵੇਲੇ ਦੀ ਕੰਧ ਹੇਠਾਂ ਆ ਗਏ
ਜੀਵਨ ਦੇ ਦਿਨ ਚਾਰ
ਘਾਟੇ ਵਾਧੇ ਖਾਂਦਾ ਜਾਵੇ
ਇਸ਼ਕੇ ਦਾ ਵਿਉਪਾਰ
ਘੁੱਟ ਘੁੱਟ ਕੱਚੀਆਂ ਗੰਢਾਂ ਲਾਵਾਂ
ਰੁੱਤਾਂ ਵਰਗੇ ਯਾਰ
ਪੰਖਾਂ ਬਾਝ ਪੰਖੇਰੂ ਖੇਡਣ
'ਨਵੀਓਂ ਨਵੀਂ ਬਹਾਰ'
'ਜੋ ਆਹਾ ਸੋ ਆਹਾ' ਲੋਕਾ
ਅੰਦਰੋਂ ਆਏ ਬਾਹਰ

-------



## چندری رُت دے جائے

(تیجی دنیا دے ناں)

رُکھاں دے پرچھاواں کنبن
دھرتی ٹھنڈی ٹھار
سِکھر دُپہرے رات دے پہرے
پت جھڑ جِہی بہار
کُونجاں دی تھاں انبراں اُتے
گِرجھاں بنھی ڈار
روح دی دُھونی مِرچاں دُھوڑے
نِت ہونی دی وار
ویلے دی کندھ ہیٹھاں آ گئے
جِیون دے دن چار
گھاٹے وادھے کھاندا جاوے
عشقے دا بیوپار
گھُٹ گھُٹ کچیاں گنڈھاں لاواں
رُتاں ورگے یار
پنکھاں باجھ پکھیرُو کھیڈن
'نویں و نویں بہار'
'جو آہا سو آہا' لوکا
اندروں آئے باہر

------

------------------

آپنی آواز مئی 22

تارق گجر

ਤਾਰਿਕ ਗੁੱਜਰ

------------------

آپنی آواز مئی 22

ਆਓ ਅੱਜ ਇਕ ਸੌਦਾ ਕਰੀਏ
ਤੁਸੀਂ ਆਪਣੇ
ਗ਼ਜ਼ਨਵੀ ਲੈ ਲਓ, ਨਾਦਰ ਲੈ ਲਓ
ਕਾਸਿਮ ਲੈ ਲਓ, ਬਾਬਰ ਲੈ ਲਓ

ਸਾਨੂੰ ਸਾਡੇ
ਮਿਰਜ਼ੇ ਦੇ ਦਿਓ, ਦੁੱਲੇ ਦੇ ਦਿਓ
ਵਾਰਿਸ ਸ਼ਾਹ ਤੇ ਬੁੱਲ੍ਹੇ ਦੇ ਦਿਓ

-------

آؤ اج اک سودا کریئے
تُسیں آپنے
غزنوی لے لؤ نادر لے لؤ
قاسم لے لؤ بابر لے لؤ

سانوں ساڈے
مِرزے دے دیؤ دلے دے دیؤ
وارث شاہ تے بلھے دے دیؤ

# ਅਨਿਆਂ ਤਾਹਿਰਾ ਸਰਾ انیاں

## طاہرہ سرا

ਨੌਂ ਮਹੀਨੇ ਕੁੱਖੇ ਰੱਖਾਂ
ਮੌਤ ਦੇ ਮੂੰਹ 'ਚੋਂ ਮੁੜ ਕੇ ਜੰਮਾਂ
ਰੱਤ ਚੁੰਘਾ ਕੇ ਪਾਲਾਂ ਪੋਸਾਂ
ਵਲਦੀਅਤ ਦੇ ਖ਼ਾਨੇ ਦੇ ਵਿੱਚ
ਉਹਦਾ ਨਾਂ
ਕਿਹੜਾ ਮੇਰਾ ਕਰੇ ਨਿਆਂ?

ਸੋਹਣਿਆ ਰੱਬਾ!
ਡਾਢਿਆ ਰੱਬਾ!
ਤੂੰ ਆਦਮ ਦਾ ਬੁੱਤ ਬਣਾਇਆ
ਉਹਦੀ ਪਸਲੀ ਵਿੱਚੋਂ
ਮੁੜ ਕੇ ਮੈਨੂੰ ਕੱਢਿਆ
ਮੈਨੂੰ ਮਿਹਣਿਆਂ ਜੋਗੀ ਛੱਡਿਆ
ਪਸਲੀ ਵਿੱਚੋਂ ਨਿਕਲੀ ਏਂ
ਪਸਲੀ ਵਾਂਗ ਈ ਟੇਢੀ ਏਂ

ਮੇਰੇ ਲਈ ਕੀ ਤੇਰੇ ਕੋਲੋਂ
ਮੁੱਠ ਮਿੱਟੀ ਵੀ ਨਹੀਂ ਪੁੱਜੀ?
ਸੋਹਣਿਆ ਰੱਬਾ!
ਡਾਢਿਆ ਰੱਬਾ!
ਉਹਦਿਆ ਰੱਬਾ!

---

آپنی آواز مئی 22



نَوں مہینے کُکّھے رکّھاں
موت دے منہ چوں مُڑ کے جماں
رتّ چُنگھا کے پالاں پوساں
ولدیت دے خانے وچ
اوہدا ناں
کِہڑا میرا کرے نِیاں؟

سوہنیا ربّا !
ڈاڈھیا ربّا !
توں آدم دا بُتّ بنایا
اوہدی پسلی وچوں
مُڑ کے مینوں کڈّھیا
مینوں مِہنیاں جوگی چھڈّیا
پسلی وچوں نکلی ایں
پسلی وانگ ای ٹیڑھی ایں

میرے لئی کی تیرے کولوں
مُٹھ مِٹّی وی نہیں پُجّی؟
سوہنیا ربّا !
ڈاڈھیا ربّا !
اوہدیا ربّا !



----

# ਮੀਰ ਤਨਹਾ ਯੂਸਫ਼ੀ

ਜਾਗ ਕੇ ਰਾਤਾਂ ਕੱਟੀਏ
ਸੋਚ ਦੇ ਸੂਤਰ ਵੱਟੀਏ

ਅੱਖਰ ਤੇਰੇ ਔਖੇ
ਇਸ਼ਕ ਦੀਏ ਨੀ ਪੱਟੀਏ

ਚੰਨ ਚੜ੍ਹਨ ਤਕ, ਅੱਖ ਦੇ
ਛੱਜ ਵਿਚ ਤਾਰੇ ਛੱਟੀਏ

ਕਿਹੜੀਆਂ ਧੂੜਾਂ ਫੱਕੀਏ
ਕਿਹੜੇ ਪੱਥਰ ਚੱਟੀਏ

ਮਿਹਣਿਆਂ ਦੀ ਏ ਖਾਈ
ਕਿੰਝ ਪਿਛਾਂਹ ਨੂੰ ਹੱਟੀਏ

ਉਹ ਕੋਈ ਭੁੱਲਿਆ ਹੋਇਐ
ਉਹਦਾ ਨਾਂ ਕਿਉਂ ਰੱਟੀਏ ?

ਝੱਲੇ ਹੋ ਗਏ ਤਨਹਾ
ਏਸ ਤੋਂ ਵੱਧ ਕੀ ਖੱਟੀਏ ?

# میر تنہا یوسفی



جاگ کے راتاں کٹیئے
سوچ دے سوتر وٹیئے

اکھر تیرے اوکھے
عشق دِیئے نی پَٹیئے

چن چڑھن تک، اکھ دے
چھج وچ تارے چھٹیئے

کہڑیاں دُھوڑاں پھکیئے
کہڑے پتھر چٹیئے

مہنیاں دی اے کھائی
کنج پچھانہ نوں ہٹیئے

اوہ کوئی بھلیا ہویاے
اوہدا ناں کیوں رٹیئے

جھلے ہو گئے تنہا
ایس توں ودھ کیہ کھٹیئے

-----------------------

آپنی آواز مئی 22

# صفیہ حیات



# ਸਫ਼ੀਆ ਹਯਾਤ

-------------------

آپنی آواز مئی 22

ماں نوں
سونا بھل گیا
جدوں میں
اچی دینی آکھیا
ماں !
میرا اڈن نوں
بڑا جی کردا

--------

ਮਾਂ ਨੂੰ
ਸੌਣਾ ਭੁੱਲ ਗਿਆ
ਜਦੋਂ ਮੈਂ
ਉੱਚੀ ਸਾਰੀ ਆਖਿਆ :
ਮਾਂ !
ਮੇਰਾ ਉੱਡਣ ਨੂੰ
ਬੜਾ ਦਿਲ ਕਰਦਾ

---------

# ਇਰਸ਼ਾਦ ਸੰਧੂ



# ارشاد سندھو

## ਰੱਤਾਂ ਥੁੱਕਦੀ ਰੁੱਤ

ਧੁਖ ਧੁਖ ਚੰਨ ਚੜ੍ਹਦਾ
ਭੁੱਜ ਭੁੱਜ ਤਿੜਕਣ ਤਾਰੇ
ਜਿਸ ਪਾਸੇ ਜਾਣ ਕਮਲੇ
ਰੋਂਦੇ ਬੱਦਲ ਦੁੱਖਾਂ ਦੇ ਮਾਰੇ
ਨਦੀਆਂ ਜਿਹੀ ਵਾਅ ਵਗਦੀ
ਪਈ ਬਲਦੇ ਸਾਹਵਾਂ ਨੂੰ ਠਾਰੇ
ਰੁੱਤ ਫਿਰੇ ਰੱਤ ਥੁੱਕਦੀ
ਵਿੱਚ ਗਲੀਆਂ ਦੇ ਵਾਲ਼ ਖਿਲਾਰੇ

ਇੰਝ ਟੁੱਟੇ ਦਿਨ ਫਿਰਦੇ
ਜਿਵੇਂ ਫਿਰਨ ਜੁਆਰੀ ਹਾਰੇ
ਰਾਤ ਬੈਠੀ ਸਿਰ ਬੰਨ੍ਹ ਕੇ
ਸੋਚੇ ਵਿੱਛੜ ਗਿਆਂ ਦੇ ਬਾਰੇ
ਅੰਬਰਾਂ ਕਿਉਂ ਚੁੱਪ ਵੱਟ ਲਈ
ਦੁੱਖ ਧਰਤੀ ਦੇ ਸੁਣ ਕੇ ਸਾਰੇ
ਤੂੰ ਈ ਕੁੱਝ ਦੱਸ ਸੂਰਜਾ !
ਅੰਬਰਾਂ ਕਿਉਂ ਚੁੱਪ ਵੱਟ ਲਈ ?

## رَتّاں تُھکدی رُت

دُھخ دُھخ چن چڑھدا
بُھج بُھج تِڑکن تارے
جِس پاسے جان کملے
روندے بدّل دُکھاں دے مارے
ندیاں جہی واء وگدی
پئی بلدے ساہواں نوں ٹھارے
رُت پھرے رت تُھکدی
وچ گلیاں دے وال کھلارے

اِنج ٹُٹے دِن پھردے
جِویں پھرن جواری ہارے
رات بیٹھی سِر بنھ کے
سوچے وچھڑے گئیاں دے بارے
انبراں کیوں چُپ وٹ لئی
دُکھ دھرتی دے سُن کے سارے
توں ای کُجھ دس سورجا
انبراں کیوں چُپ وٹ لئی



---

آپنی آواز مئی 22



# ਅੰਜੁਮ ਸਲੀਮੀ

# انجم سلیمی

## ਹੈਰਤ ਦੀ ਮੌਤ

ਖ਼ਵਰੇ ਇਹ ਮੇਰਾ ਕਿੰਨਵਾਂ ਜਨਮ ਏ
ਕੋਈ ਚਿਹਰਾ ਵੀ ਓਪਰਾ ਨਹੀਂ ਲਗਦਾ
ਕੋਈ ਸ਼ੈਅ ਵੀ ਨਵੀਂ ਨਹੀਂ ਲਗਦੀ

ਜੋ ਬੀਤ ਚੁੱਕਾ ਏ ਉਹ ਸਭ ਯਾਦ ਏ
ਜੋ ਅਜੇ ਹੋਣਾ ਏ ਮੈਨੂੰ ਪਤਾ ਏ

ਖਵਰੇ ਇਹ ਮੇਰਾ ਕਿੰਨਵਾਂ ਸਮਝੌਤਾ ਏ
ਹਰ ਚਿਹਰੇ ਨੂੰ ਈ ਪਹਿਲੀ ਵਾਰ ਵਾਂਗ ਵੇਖਣਾ ਏ
ਜੋ ਬੀਤ ਚੁੱਕਾ ਏ ਓਹਦਾ ਪਤਾ ਨਹੀਂ
ਜੋ ਅਜੇ ਹੋਣਾ ਏ ਮੈਨੂੰ ਯਾਦ ਨਹੀਂ

## حیرت دی موت

خورے ایہ میرا کنواں جنم اے
کوئی چہرہ وی اوپرا نئیں لگدا
کوئی شئے وی نویں نئیں لگدی

جو بیت چکیا اے, اوہ سب یاد اے
جو اجے ہونا اے, مینوں پتہ اے

خورے ایہ میرا کنواں سمجھوتہ اے
ہر چہرے نوں ای پہلی وار وانگ ویکھنا
اے
جو بیت چکیا اے اوہدا پتہ نئیں
جو اجے ہونا, مینوں یاد نئیں....!!!!



--------------------

آپنی آواز مئی 22

# ਸਲੀਮ ਲੋਧੀ

# سلیم لودھی

## ਪੂਰਨ ਦਾ ਖੂਹ

ਦੁੱਖ ਦੇ ਸੁੰਨੇ ਖੂਹ ਦੇ ਅੰਦਰ
ਟੁੱਟੀਆਂ ਭੱਜੀਆਂ ਕੰਧਾਂ
ਉੱਤੇ
ਕਾਲੇ ਲਹੂ ਦੀਆਂ ਖੁਸ਼ਕ
ਲਕੀਰਾਂ
ਨਾਗਾਂ ਵਾਂਗੂੰ ਸ਼ੂਕ ਰਹੀਆਂ
ਨੇ
ਗੁੱਝੀਆਂ ਹਾਵਾਂ ਚੀਕਾਂ ਤੇ
ਫ਼ਰਿਆਦਾਂ ਬਣ ਕੇ
ਗੂੰਜ ਰਹੀਆਂ ਨੇ
ਇਕਲਾਪੇ ਦੇ ਸੁੰਨੇ ਖੂਹ ਚੋਂ
ਸਰਦ ਹਵਾਵਾਂ ਸਾਵੇ ਪੱਤੇ
ਹੂੰਝ ਰਹੀਆਂ ਨੇ
ਪਰ ਏਥੇ ਵੀ ਠੰਢੇ ਸਰਦ
ਹੱਥਾਂ ਦੀਆਂ ਉਂਗਲਾਂ
ਰੱਤੀਆਂ ਸੁੱਤੀਆਂ ਸਾਵੀਆਂ
ਉਂਗਲਾਂ
ਮੇਰੇ ਅੱਥਰੂ ਪੂੰਝ ਰਹੀਆਂ
ਨੇ ।



## پورن دا کھوہ

دُکھ دے سُنّے کھوہ دے
اندر
ٹُٹیاں بھجیاں کندھاں
اُتے
کالے لہو دیاں خشک
لکیراں
ناگاں وانگوں شوک
رہیاں نیں
گجھیاں ہاواں چیکاں تے
فریاداں بن کے
گونج رہیاں نیں
اکلاپے دے سُنے گھر
چوں
سرد ہواواں ساوے پتے
ہونج رہیاں نیں
پر اتھے وی ٹھنڈے سرد
ہتھاں دیاں اُنگلاں
رتیاں ستیاں ساویاں
اُنگلاں
میرے اتھرو پونجھ
رہیاں نیں

------------------

آپنی آواز مئی 22

# ਰਜ਼ਾ ਹਸਨ

ਸੋਕਾ ਘੇਰ ਖਲੋਤਾ ਮਨ ਦੇ ਬੂਟੇ ਨੂੰ
ਖਾ ਗਈ ਅੰਬਰ ਵੱਲ ਅਮਨ ਦੇ ਬੂਟੇ ਨੂੰ

ਲੋੜਾਂ ਹੱਥੋਂ ਕਬਰਸਤਾਨ ਵੀ ਬਚਿਆ ਨਾ
ਲੋਕੀਂ ਬਾਲੀ ਜਾਵਣ ਵਣ ਦੇ ਬੂਟੇ ਨੂੰ

ਮੈਨੂੰ ਫੁੱਲ ਕਪਾਹ ਦੇ ਚੰਗੇ ਲਗਦੇ ਨੇ
ਮੈਂ ਕਰਨਾਂ ਵਾਂ ਪਿਆਰ ਕਫ਼ਨ ਦੇ ਬੂਟੇ ਨੂੰ

ਦਰਦ ਘਟਾਵਾਂ ਨਹਿਰ ਦੇ ਕੰਢੇ ਵਸੀਆਂ ਸਨ
ਅੱਖਾਂ ਰੋਗ ਸੁਣਾਇਆ ਚੰਨ ਦੇ ਬੂਟੇ ਨੂੰ

ਜੇਕਰ ਚਾਨਣ ਆਲ ਦਵਾਲੇ ਚਾਹਨਾ ਏਂ
ਛਾਂਗੀ ਰੱਖ 'ਰਜ਼ਾ' ਫਿਰ ਧਨ ਦੇ ਬੂਟੇ ਨੂੰ

# رضا حسن

سوکا گھیر کھلوتا من دے بُوٹے نُوں
کھا گئی امبر ول امن دے بُوٹے نُوں

لوڑاں ہتھوں قبرستان وی بچیا نہ
لوکی بالی جاون ون دے بُوٹے نُوں

مینوں پُھل کپاہ دے چنگے لگدے نے
میں کرنا واں پیار کفن دے بُوٹے نُوں

درد گھٹاواں نہر دے کنڈھے وسیاں سن
اکھاں روگ سُنایا چن دے بُوٹے نُوں

جیکر چانن آل دوالے چاہنا ایں
چھانگی رکھ رضا فیر دھن دے بُوٹے
نُوں




----------------

آپنی آواز مئی 22





# صغیر تبسم

اپنی گل تے آپ اڑی آں
تائیوں تیرے نال کھڑی آں

ایویں نہیں میں کندن ہو گئ
کانیاں ککھاں نال سڑی آں

ایس عشق دی سولی اُتے
اپنی مرضی نال چڑھی آں

تیرے پیار دی خاطر جھلیا
دن لڑی آں رات لڑی آں

# ਸਗ਼ੀਰ ਤਬੱਸਮ

ਅਪਣੀ ਗੱਲ ਤੇ ਆਪ ਅੜੀ ਆਂ
ਤਾਈਓਂ ਤੇਰੇ ਨਾਲ ਖੜ੍ਹੀ ਆਂ

ਐਵੇਂ ਨਹੀਂ ਮੈਂ ਕੁੰਦਨ ਹੋ ਗਈ
ਕਾਨਿਆਂ ਕੱਖਾਂ ਨਾਲ ਸੜੀ ਆਂ

ਏਸ ਇਸ਼ਕ ਦੀ ਸੂਲੀ ਉੱਤੇ
ਅਪਣੀ ਮਰਜ਼ੀ ਨਾਲ ਚੜ੍ਹੀ ਆਂ

ਤੇਰੇ ਪਿਆਰ ਦੀ ਖਾਤਰ ਝੱਲਿਆ
ਦਿਨ ਲੜੀ ਆਂ, ਰਾਤ ਲੜੀ ਆਂ

---

اپنی آواز مئی 22

---

# ਨਦੀਮ ਅਫ਼ਜ਼ਲ



# ندیم افضل

ਨਾ ਏ ਜਿਤ ਨਾ ਹਾਰ ਲਈ ਏ
ਜੀਵਣ ਝਲਿਆ ਪਿਆਰ ਲਈ ਏ

ਭੁਖ ਦੇ ਨੰਗ ਨਈਂ ਵੇਖਿਆ ਲੋਕਾਂ
ਵਾਲ ਦੀ ਖੁਲ ਉਤਾਰ ਲਈ ਏ

ਏਸੇ ਕਰ ਕੇ ਸੀ ਨਈਂ ਕੀਤੀ
ਜੋ ਮੰਸੂਰ ਹੈ ਦਾਰ ਲਈ ਏ

ਕਰ ਕਰ ਸਬਰ ਤੇ ਸ਼ੁਕਰ ਏ ਕੀਤਾ
ਗੁਜ਼ਰੀ ਜਿਵੇਂ ਗੁਜ਼ਾਰ ਲਈ ਏ

ਤੂੰ ਈ ਤੂੰ ਤੂੰ ਕਹਿੰਦਾ ਰਹਿਣਾ ਏਂ
ਮੈਂ ਤੇ ਮੈਂ ਵੀ ਮਾਰ ਲਈ ਏ

ਇੰਜ ਲਗਦਾ ਏ ਕੁਲ ਹਯਾਤੀ
ਤੇਰੇ ਦਰਸ ਦੀਦਾਰ ਲਈ ਏ

ਮਾੜੇ ਦਾ ਤੇ ਹਾਸਾ ਅਫ਼ਜ਼ਲ
ਦੁਖਾਂ ਦੇ ਇਜ਼ਹਾਰ ਲਈ ਏ

نہ ایہہ جت نہ ہار لئی اے
جیون جھلیا پیار لئی اے

بھکھ تے ننگ نہیں ویکھیا لوکاں
وال دی کھل اتار لئی اے

ایسے کر کے سی نہیں کیتی
جو منصور ہے دار لئی اے

کر کے صبر تے شکر اے کیتا
گزری جویں گزار لئی اے

توں ای توں توں کہندا رہنایں
میں تے میں وی مار لئی اے

انج لگدا اے کل حیاتی
تیرے درس دیدار لئی اے

ماڑے دا تے ہاسا افضل
دکھاں دے اظہار لئی اے

---

آپنی آواز مئی 22



## ਅਲੀ ਸ਼ਹਿਬਾਜ਼ ਬਾਬੂ

ਕੁਝ ਇਸ਼ਕੇ ਦੇ ਬੂਹੇ ਸੁੱਕਣ ਆਏ ਸੀ
ਕੁਝ ਰੀਝਾਂ ਦੀ ਡੋਲੀ ਚੁੱਕਣ ਆਏ ਸੀ

ਰੰਗ ਬਿਲਾਲੀ ਚੜ੍ਹਿਆ ਜਿੰਨ੍ਹਾ ਲੋਕਾਂ ਨੂੰ
ਉਹ ਇਸ਼ਕੇ ਦੇ ਸੀਨੇ ਠੁੱਕਣ ਆਏ ਸੀ

ਜਿਹੜੇ ਆਪਣਾ ਆਪ ਸੰਭਾਲੀ ਬੈਠੇ ਸਨ
ਉਹ ਰਾਹਵਾਂ ਨਾਲ ਉੱਕਣ ਮੁੱਕਣ ਆਏ ਸੀ

ਜਿਹੜੀ ਲੈਣ ਸੀ ਬਾਬੂ ਪਰਦਾਪੋਸ਼ੀ ਦੀ
ਉਹ ਤਾਂ ਯਾਰ ਦੀ ਅੱਖ ਵਿਚ ਲੁੱਕਣ ਆਏ ਸੀ

--------------------

آپنی آواز مئی 22

## علی شہباز بابو

کجھ عشقے دے بوہے سُکن آئے سی
کجھ ریجھاں دی ڈولی چُکن آئے سی

رنگ بلالی چڑھیا جنھاں لوکاں نوں
اوہ عشقے دے سینے ٹُھکن آئے سی

جیہڑے اپنا آپ سنبھالی بیٹھے سن
اوہ راہوں نال اُکن مُکن آئے سی

جیہڑی لین سی بابو پردہ پوشی دی
اوہ تاں یار دی اکھ وچ لُکن آئے سی





# ਅਹਿਮਦ ਨਈਮ ਅਰਸ਼ਦ

ਹੱਥ ਮਿਲਾਣ ਤੇ ਪਾਬੰਦੀ ਏ
ਜੱਫੀ ਪਾਣੀ ਤੇ ਪਾਬੰਦੀ ਏ

ਐਧਰ ਆਓ, ਸੱਤ ਬਿਸਮਿੱਲਾ
ਓਧਰ ਜਾਣ ਤੇ ਪਾਬੰਦੀ ਏ

ਪਾਰਲੀਮੈਂਟ ਦੇ ਬਾਹਰ ਲਿੱਖੋ
ਅੰਨ੍ਹੀ ਪਾਣ ਤੇ ਪਾਬੰਦੀ ਏ

ਨਫ਼ਰਤ ਨਫ਼ਰਤ ਖੁੱਲ੍ਹ ਕੇ ਖੇਡੋ
ਯਾਰ ਮਣਾਣ ਤੇ ਪਾਬੰਦੀ ਏ

ਪਿਸਤੌਲਾਂ ਦੀ ਵਾਜ ਸੁਰੀਲੀ
ਢੋਲ ਵਜਾਣ ਤੇ ਪਾਬੰਦੀ ਏ

ਹਾਕਮ ਘੂਰੀ ਪਾ ਕੇ ਆਖਣ
ਰੱਜ ਕੇ ਖਾਣ ਤੇ ਪਾਬੰਦੀ ਏ

ਯਾਰ ਹਕੀਮਾ! ਜੋ ਸੱਚ ਬੋਲੇ
ਉਸ ਇਨਸਾਨ ਤੇ ਪਾਬੰਦੀ ਏ

# احمد نعیم ارشد

ہَتھ ملان تے پابندی اے
جَپھی پان تے پابندی اے

ایدھر آؤ سَت بِسم اللہ
اودھر جان تے پابندی اے

پارلیمنٹ دے باہر لکھو
اَنھی پان تے پابندی اے

نفرت نفرت کُھل کے کھیڈو
یار منان تے پابندی اے

پستولاں دی واج سریلی
ڈھول وجان تے پابندی اے



حاکم گھوری پا کے آکھن
رج کے کھان تے پابندی اے

یار حکیما ! جو سچ بولے
اوس انسان تے پابندی اے

-------------------

آپنی آواز مئی 22

# ਜਾਵੇਦ ਸਾਹਿਰ



# جاوید ساحر

ਤੇਰੇ ਇਸ ਦਸਤੂਰ ਮੀਆਂ
ਖਾ ਲਏ ਕਈ ਮਜਬੂਰ ਮੀਆਂ

ਮੈਨੂੰ ਰੱਜਵੀਂ ਰੋਟੀ ਦੇ
ਮੈਂ ਨਈਂ ਲੈਂਦਾ ਹੂਰ ਮੀਆਂ

ਜੇ ਤੂੰ ਦੀਦ ਕਰਾਵੇਂ ਤੇ
ਚੜ੍ਹ ਆਵਾਂ ਕੋਹਤੂਰ ਮੀਆਂ

ਨੇੜ ਦੀ ਸੋਚਣ ਵਾਲੇ ਵੀ
ਹੋ ਜਾਂਦੇ ਨੇ ਦੂਰ ਮੀਆਂ

ਅੱਛਾ, ਜਿਵੇਂ ਰਜ਼ਾ ਉਹਦੀ
ਉਹਨੂੰ ਨੂੰ ਜੋ ਮਨਜ਼ੂਰ ਮੀਆਂ

ਨੌਕਰ ਪੰਜਾਂ ਬਾਰਾਂ ਦੇ
ਬੰਦੇ ਆਂ ਮਜ਼ਦੂਰ ਮੀਆਂ

تیرے اِس دستور میاں
کھا لَے کئی مجبور میاں

مینوں رجویں روٹی دے
میں نہیں لیندا حور میاں

جے توں دید کراویں تے
چڑھ آواں کوہ طور میاں

نیڑ دی سوچن والے وی
ہو جاندے نیں دور میاں

اچھا ، جویں رضا اوہدی
اوہنوں جو منظور میاں

نوکر پنجاں باراں دے
بندے آں مزدور میاں

-------------------

آپنی آواز مئی 22



# ਬੁਸ਼ਰਾ ਨਾਜ਼

ਉਹਦੀ ਯਾਦ ਚ ਅੱਖ ਭਰ ਆਵੇ ਕੈਸੀ ਗੱਲ ਏ
ਜੀਹਦੇ ਹੁੰਦਿਆਂ ਦਿਲ ਘਬਰਾਵੇ ਕੈਸੀ ਗੱਲ ਏ

ਜਿਹਨੂੰ ਇਲਮ ਏ ਹਰ ਇੱਕ ਗੱਲ ਦਾ ਹਰ ਇੱਕ ਗੱਲ ਦਾ
ਉਹਦੀ ਸਮਝੇ ਕੁਝ ਨਾ ਆਵੇ ਕੈਸੀ ਗੱਲ ਏ

ਸੁੱਖ ਨੂੰ ਆਪਣੇ ਨਾਲ਼ ਬਿਠਾ ਕੇ ਸੱਜੇ ਪਾਸੇ
ਬੰਦਾ ਦੁੱਖ ਦਾ ਹਾਲ ਸੁਣਾਵੇ ਕੈਸੀ ਗੱਲ ਏ

ਕੋਈ ਨਈਂ ਸੁਣਦਾ ਹਾਲ ਗ਼ਰੀਬ ਦਾ ਇਸ ਦੁਨੀਆ ਤੇ
ਜਿੰਨਾ ਮਰਜ਼ੀ ਰੌਲਾ ਪਾਵੇ ਕੈਸੀ ਗੱਲ ਏ

ਉਹਦੇ ਲਈ ਤੇ ਕੁੱਝ ਨਈਂ ਲਿਖਿਆ ਕਿਸੇ ਨੇ ਅੱਜ ਤੱਕ
ਜੀਨ ਦੀ ਖ਼ਾਤਿਰ ਜੋ ਮਰ ਜਾਵੇ ਕੈਸੀ ਗੱਲ ਏ

ਜਿਹੜਾ ਬੰਦਾ ਕੁੱਝ ਨਾ ਹੋਵੇ ਓਹੋ ਬੰਦਾ
ਉੱਚਾ ਅਪਣਾ ਨਾਮ ਸਦਾਵੇ ਕੈਸੀ ਗੱਲ ਏ

ਉਹਦੇ ਉਤੇ ਹਰਖ ਨਈਂ ਆਉਂਦਾ ਬੁਸ਼ਰਾ ਜਿਹੜਾ
ਗੱਲ ਗੱਲ ਉੱਤੇ ਲਾਰੇ ਲਾਵੇ ਕੈਸੀ ਗੱਲ ਏ

# بشریٰ ناز

اوہدی یاد چہ اکھ بھر آوے کیسی گل اے
جیہدے ہوندیاں دل گھبرا وے کیسی گل اے

جنہوں علم اے ہر اک گل دا ہر اک گل دا
اوہدی سمجھے کچھ نہ آوے کیسی گل اے

سکھ نوں اپنے نال بٹھا کے سجے پاسے
بندہ دکھ دا حال سناوے کیسی گل اے

کوئی نئیں سن دا حال غریب دا اس دنیا تے
جناں مرضی رؤلا پاوے کیسے گل اے

اوہدے لئی تے کجھ نئیں لکھیا کسے نے اج تک
جین دی خاطر جو مر جاوے کیسی گل اے

جیہڑا بندہ کجھ نہ ہووے ، اوہو بندہ
اچا اپنا نام سداوے .کیسی گل اے

اوہدے اتے ہرکھ نئیں آوندا بشری ، جیہڑا
گل گل اتے لارے لاوے کیسے گل اے

\- - - - - - - - - - - - - - - - - - - -

آپنی آواز مئی 22



# ਅਲੀ ਕਬੀਰ

ਜੋ ਗੱਲਾਂ ਖੋਲ੍ਹ ਬੈਠੀ ਆਂ
ਮੈਂ ਸੱਜਣ ਤੋਲ ਬੈਠੀ ਆਂ

ਵੇ ਭੈੜਾ, ਮਾਫ਼ ਵੀ ਕਰ ਦੇ
ਜੇ ਮੰਦਾ ਬੋਲ ਬੈਠੀ ਆਂ

ਤੂੰ ਕਿਧਰੇ ਹੋਰ ਰੁੱਝਿਆ ਏਂ
ਮੈਂ ਤੇਰੇ ਕੋਲ ਬੈਠੀ ਆਂ

ਵੇ ਜਿੱਥੇ ਛੱਡ ਗਿਆ ਸੈਂ ਤੂੰ
ਮੈਂ ਓਥੇ ਈ ਢੋਲ, ਬੈਠੀ ਆਂ

ਤੇਰੇ ਨਾਂ ਤੇ ਵਿਕ ਗਈ ਹਾਂ
ਤੇ ਹੋ ਅਨਮੋਲ ਬੈਠੀ ਆਂ

# علی کبیر

جو گلاں کھول بیٹھی آں
میں سجن تول بیٹھی آں

وے بھیڑا معاف وی کر دے
جے مندا بول بیٹھی آں

توں کدھرے ہور رجھیاں ایں
میں تیرے کول بیٹھی آں

وے جتھے چھڈ گیا سیں توں
میں اوتھے ای ڈھول بیٹھی آں

تیرے ناں تے وک گئی ہاں
تے ہو انمول بیٹھی آں



---

آپنی آواز مئی 22



# ਜ਼ਫ਼ਰ ਐਵਾਣ

ਗਾਲ੍ਹ ਦੇ ਬਦਲੇ ਚ ਹਾਜ਼ਰ ਹੈ ਸਲਾਮ
ਆਪ ਜੀ ਦੇ ਆਪਾਂ ਨਸਲਾਂ ਤੋਂ ਗ਼ੁਲਾਮ

ਸਾਡੀ ਖੱਲ ਦੀ ਪੈਰੀਂ ਜੁੱਤੀ ਪਾਓ ਆਪ
ਖ਼ੂਨ ਸਾਡੇ ਦੇ ਪੀਓ ਭਰ ਭਰ ਕੇ ਜਾਮ

ਸਾਨੂੰ ਡੇਂਗੂ ਹੋਵਣ ਦਿਓ ਸ਼ਹੀਦ
ਆਪ ਯੂ. ਕੇ. ਜਾਓ, ਹੋਵੇ ਜਦ ਜ਼ੁਕਾਮ

ਜਬਰ ਦੀ ਚੱਕੀ ਚ ਮਾੜੇ ਪਿਸ ਗਏ
ਖ਼ੌਰੇ ਆਵੇਗਾ ਕਦੋਂ ਹੱਕ ਦਾ ਇਮਾਮ

ਜਲਦ ਹੀ ਕੁਝ ਹੋਣ ਵਾਲਾ ਏ ਜ਼ਫ਼ਰ
ਜ਼ੁਲਮ ਦਾ ਬਹੁਤਾ ਨਹੀਂ ਚਲਦਾ ਨਿਜ਼ਾਮ

# ظفر اعوان

گالھ دے بدلے چ حاضر ہے سلام
آپ جی دے آپاں نسلاں توں غلام

ساڈی کھل دی پیریں جُتی پاؤ آپ
خون ساڈے دے پیو بھر بھر کے جام

سانوں ڈینگی ہتھوں ہوون دو شہید
آپ یو.کے جاؤ ہووے جد زُکام

جبر دی چکی چ ماڑے پس گئے
خورے آوے گا کدوں حق دا امام

جلد ہی کجھ ہون والا اے ظفر
ظلم دا بُہتا نہیں چلدا نظام

---

آپنی آواز مئی 22

---



# ਮੁੰਤਜ਼ਿਰ ਬੁੱਟਰ

ਰੁੱਖਾਂ ਦੀ ਗਹਿਰੀ ਛਾਂ ਏ, ਸੱਤੇ ਖ਼ੈਰਾਂ ਨੇ
ਜੇ ਘਰ ਵਿਚ ਤੇਰੇ ਮਾਂ ਏ, ਸੱਤੇ ਖ਼ੈਰਾਂ ਨੇ

ਉਜੜਨ ਦਾ ਕੀ, ਹਰ ਇਕ ਉਜੜ
ਜਾਣਾ ਇਕ ਦਿਨ
ਉਜੜ ਕੇ ਵੀ ਜੇ ਨਾਂ ਏ, ਸੱਤੇ ਖ਼ੈਰਾਂ ਨੇ

ਏਥੇ ਵਿਛੜ ਵੀ ਜਾਵਾਂਗੇ ਤੇ ਫਿਰ ਕੀ ਏ
ਸਾਡਾ ਤੇ ਮੇਲ ਅਗਾਂਹ ਏ, ਸੱਤੇ ਖ਼ੈਰਾਂ ਨੇ

ਤੇਰੇ ਘਰ ਦੇ ਤੇ ਦੁਨੀਆ ਖਸਮਾਂ ਦਾ
ਸਿਰ ਖਾਣ
ਜੇ ਤੇਰੇ ਵੱਲੋਂ ਹਾਂ ਏ, ਸੱਤੇ ਖ਼ੈਰਾਂ ਨੇ

ਜੱਗ ਤੇ ਹੋਰ ਠਿਕਾਣਾ ਭਾਵੇਂ ਨਾ ਵੀ ਹੋਵੇ
ਤੇਰੇ ਦਿਲ ਵਿਚ ਥਾਂ ਏ, ਸੱਤੇ ਖ਼ੈਰਾਂ ਨੇ

# منتظر بُٹّر

رکھاں دی گہری چھاں ایں، ستے خیراں نیں
جے گھر وچ تیرے ماں ایں، ستے خیراں نیں

اجڑن دا کیہ، ہر اک اجڑ جانا اک دن
اجڑ کے وی جے ناں ایں، ستے خیراں نیں

ایتھے وچھڑ وی جاواں گے تے فر کیہ اے
ساڈا تے میل اگاں ایں، ستے خیراں نیں

تیرے گھر دے تے دنیا، کھسماں دا سر کھان
جے تیرے ولوں ہاں ایں، ستے خیراں نیں

جگ تے ہور ٹھکانہ بھاویں نہ وی ہووے
تیرے دل وچ جے تھاں ایں، ستے خیراں نیں



---

## آپنی آواز مئی 22

# ਅੰਜੁਮ ਰਾਣਾ

ਮੈਂ ਤੇ ਹਾਸਾ ਕੀ ਹੋਇਆ
ਸੁਖ ਦਾ ਕਾਸਾ ਕੀ ਹੋਇਆ

ਜੀਣ ਮਰਨ ਹੈ ਇੱਕੋ ਵਾਰ
ਮਾਸਾ ਮਾਸਾ ਕੀ ਹੋਇਆ

ਯਕੀਨ ਦੇ ਕੌੜੇ ਪਿੰਡੇ ਲਈ
ਇੱਕ ਪਤਾਸਾ ਕੀ ਹੋਇਆ

ਡੁੱਬਦੇ ਦਿਨ ਦੀਏ ਲਾਲੀਏ ਦੱਸ
ਲਹਿੰਦਾ ਪਾਸਾ ਕੀ ਹੋਇਆ

ਤੇਰੇ ਅੱਥਰੂ ਪੂੰਝਾਂ ਕਿਉਂ
ਕੂੜ ਦਿਲਾਸਾ ਕੀ ਹੋਇਆ

ਅੰਜੁਮ ਜੇਕਰ ਅਣਖ ਨਹੀਂ
ਪੱਗ, ਮੰਡਾਸਾ ਕੀ ਹੋਇਆ

-------------------

آپنی آواز مئی 22



# انجم رانا

میں تے ہاسہ کیہ ہویا
سکھ دا کاسہ کیہ ہویا

جین مرن ہے اکو وار
ماسہ ماسہ کیہ ہویا

یقین دے کوڑے پنڈے لئی
اک پتاسہ کیہ ہویا

ڈبدے دن دیئے لالیئے دس
لہندا پاسہ کیہ ہویا

تیرے اتھرو پونجھاں کیوں
کوڑ دلاسہ کیہ ہویا

انجم جے کر انکھ نہیں
پگ منڈاسہ کیہ ہویا

# ਮੁਸਤਫ਼ਾ ਰਾਜ

ਦੁੱਖ ਦੇ ਫਲਿਆਂ ਗਾਹਿਆ ਸਾਨੂੰ
ਤੂੜੀ ਵਾਂਙ ਉਡਾਇਆ ਸਾਨੂੰ

ਦੋਜ਼ਖ਼ ਨਾਲੋਂ ਘੱਟ ਨਹੀਂ ਦੁਨੀਆ
ਥੋੜਾਂ ਨਾਲ਼ ਲੜਾਇਆ ਸਾਨੂੰ

ਰੀਝਾਂ ਨੂੰ ਹੁਣ ਮੁੱਢੋਂ ਵੱਢਣਾ
ਜਿਨ੍ਹਾਂ ਫਾਹੇ ਲਾਇਆ ਸਾਨੂੰ

ਤੇਰੇ ਬੰਦਿਆਂ ਤੇਰੀ ਕਸਮੇਂ
ਢੋਰਾਂ ਵਾਂਗਰ ਵਾਹਿਆ ਸਾਨੂੰ

ਤੇਰੇ ਕੋਲੋਂ ਵੱਖਰੇ ਹੋ ਕੇ
ਜੀਵਣ ਢੰਗ ਨਹੀਂ ਆਇਆ ਸਾਨੂੰ

ਤੈਨੂੰ ਇਸ਼ਕਾ ਸ਼ਰਮ ਨਹੀਂ ਆਉਂਦੀ
ਗਧੀ ਗੇੜੇ ਪਾਇਆ ਸਾਨੂੰ

ਕਿਵੇਂ ਇੱਕ ਮੁੱਠ ਵਸਦੇ ਰਹੇ ਓ
ਗੱਲ ਸੁਣਾ ਕੋਈ ਤਾਇਆ ਸਾਨੂੰ

ਪੈਰ ਹੱਥ ਚੁੰਮਾਂ ਉਹਦੇ ਜਿਹਨੇ
ਮੰਜ਼ਿਲ ਤੀਕ ਪਹੁੰਚਾਇਆ ਸਾਨੂੰ

ਰਾਜ ਭਰਾ ਤੂੰ ਭੋਏਂ 'ਤੇ ਸੁੱਟ ਦੇ
ਸਿਰ 'ਤੇ ਜਿਹੜਾ ਚਾਇਆ ਸਾਨੂੰ



آپنی آواز مئی 22

# مُصطفٰے راج

دُکھ دے پھلیاں گاہیا سانوں
توڑی وانگ اُڑایا سانوں

دوزخ نالوں گھٹ نہیں دُنیا
تھوڑاں نال لڑایا سانوں

ریجھاں نُوں ہُن مُڈھوں وَڈھنا
جیہناں پھاہے لایا سانوں

تیرے بندیاں تیری قسمیں
ڈھوراں وانگر واہیا سانوں

تیرے کولوں وَکھرے ہو کے
جیوَن ڈھنگ نہیں آیا سانوں

تینوں عِشقا شرم نہیں آؤندی
گدھی گیڑے پایا سانوں

کیویں اِک مُٹھ وَسدے رہئے او
گل سُنا کوئی تایا سانوں

پیر ہتھ چُماں اوہدے جیہنے
منزِل تیک پُہنچایا سانوں

راج بھرا تُوں بھوئیں تے سُٹ دے
سِر تے جیہڑا چائیا سانوں



# ਖ਼ੁਰਮ ਚੌਧਰੀ

حق تے سچ توں ڈردے نہیں، تاریخ گواہ اے
ہمتاں والے ہردے نہیں،تاریخ گواہ اے

اِک نہ اِک دِن ڈوبن والے ہور کِسے نوں
ڈُب جاندے نیں تردے نہیں،تاریخ گواہ اے

جِہناں دے وچ بلدا ہووے تیل اُدھارا
دیوے چانن کردے نہیں،تاریخ گواہ اے

ڈِھڈ ہوون تے بھر وی جاون پر لالچ دے
کھوہ کدی وی بھردے نہیں،تاریخ گواہ اے

اوہ ڈٹدے نیں ظُلماں اگے جو ظُلماں نوں
چُپاں وٹ کے جردے نہیں،تاریخ گواہ اے

# خُرم چودھری

ਹੱਕ ਤੇ ਸੱਚ ਤੋਂ ਡਰਦੇ ਨਈਂ, ਤਾਰੀਖ਼ ਗਵਾਹ ਏ
ਹਿੰਮਤਾਂ ਵਾਲੇ ਹਰਦੇ ਨਈਂ, ਤਾਰੀਖ਼ ਗਵਾਹ ਏ

ਇਕ ਨਾ ਇਕ ਦਿਨ ਡੋਬਣ ਵਾਲੇ ਹੋਰ ਕਿਸੇ ਨੂੰ
ਡੁੱਬ ਜਾਂਦੇ ਨੇ ਤਰਦੇ ਨਈਂ, ਤਾਰੀਖ਼ ਗਵਾਹ ਏ

ਜਿੰਨ੍ਹਾ ਦੇ ਵਿਚ ਬਲਦਾ ਹੋਵੇ ਤੇਲ ਉਧਾਰਾ
ਦੀਵੇ ਚਾਨਣ ਕਰਦੇ ਨਈਂ, ਤਾਰੀਖ਼ ਗਵਾਹ ਏ

ਢਿੱਡ ਹੋਵਣ ਤੇ ਭਰ ਵੀ ਜਾਵਣ ਪਰ ਲਾਲਚ ਦੇ
ਖੂਹ ਕਦੇ ਵੀ ਭਰਦੇ ਨਈਂ, ਤਾਰੀਖ਼ ਗਵਾਹ ਏ

ਉਹ ਡਟਦੇ ਨੇ ਜ਼ੁਲਮਾਂ ਅੱਗੇ ਜੋ ਜ਼ੁਲਮਾਂ ਨੂੰ
ਚੁੱਪਾਂ ਵੱਟ ਕੇ ਜਰਦੇ ਨਈਂ, ਤਾਰੀਖ਼ ਗਵਾਹ ਏ

22 مئی
آپنی آواز



# ਵਹੀਦ ਰਜ਼ਾ

ਅੰਬਰ, ਧਰਤੀ, ਪੰਛੀ, ਰੁੱਖ ਨਾ ਮੌਸਮ ਸੀ
ਮੈਥੋਂ ਪਹਿਲੇ ਏਥੇ 'ਹੂ' ਦਾ ਆਲਮ ਸੀ

ਰਾਤੀਂ ਵਾਅ ਨੇ ਮੇਰੀ ਸਿੰਮਦੀ ਅੱਖ ਪੂੰਝੀ
ਫ਼ਜਰੇ ਫੁੱਲਾਂ ਉੱਤੇ ਦੂੱਗਣੀ ਸ਼ਬਨਮ ਸੀ

ਵਰਿਆਂ ਤੋਂ ਇਕ ਫੱਟ ਅਜੇ ਵੀ ਸੱਜਰਾ ਏ
ਵੇਲੇ ਨਾਲੋਂ ਵੱਡਾ ਕਿਹੜਾ ਮਰਹਮ ਸੀ

ਇਕ ਤੇ ਮੇਰਾ ਦਿਲ ਸੀ ਮੇਰੇ ਸੀਨੇ ਵਿਚ
ਦੂਜਾ ਕਰਬਲ ਦੇ ਮਜ਼ਲੂਮਾਂ ਦਾ ਗ਼ਮ ਸੀ

ਜਿਹਨੇ ਮੇਰੇ ਖ਼ਾਕੀ ਬੁੱਤ ਵਿਚ ਰੂਹ ਫੂਕੀ
ਇਕ ਬਸ ਓਹੀ ਮੇਰੀ ਪੀੜ ਦਾ ਮਹਿਰਮ ਸੀ

-------------------

آپنی آواز مئی 22

# وحید رضا

انبر، دھرتی، پنچھی، رُکھ نہ موسم سی
میتھوں پہلے ایتھے 'ہُو' دا عالم سی

راتیں واء نے میری سمی اکھ پونجھی
فجرے پُھلاں اُتے دُگنی شبنم سی

ورھیاں توں اک پُھٹ اجے وی سجرا سی
ویلے نالوں وڈا کیہڑا مرہم سی

اک تے میرا دل سی میرے سینے وچ
دُوجا کربل دے مظلوماں دا غم سی

جہنے میرے خاکی بُت وچ روح پُھوکی
اک بس اوہی میری پیڑ دا محرم سی



# ਸਾਂਝਾਂ سانجھاں




ਇੱਕੋ
ਰਦੀਫ਼
ਦੀਆਂ
ਗ਼ਜ਼ਲਾਂ

اکّو
ردیف
دیاں
غزلاں



## ਆਪਣੀ ਆਵਾਜ਼ آپنی آواز



# ਤਜੱਮਲ ਕਲੀਮ

ਜਿਹੜਾ ਮੇਰੀ ਥੋੜ ਏ ਭਾਅ ਜੀ
ਉਹਨੂੰ ਮੇਰੀ ਲੋੜ ਏ ਭਾਅ ਜੀ

ਬੁਲ੍ਹ ਸੂ ਜਿਸਰਾਂ ਫੁੱਲ ਗੁਲਾਬੀ
ਅੱਖ ਦਾਰੂ ਦਾ ਤੋੜ ਏ ਭਾਅ ਜੀ

ਮਿਸਰੇ ਵਿਚ ਉਸ ਵਾਲ਼ ਨਚੋੜੇ
ਮਿਸਰਾ ਆਪ ਨਚੋੜ ਏ ਭਾਅ ਜੀ

ਸੱਜੀ ਰੋਂਦੀ ਵੇਖ ਕੇ ਰੋ ਪਈ
ਖੱਬੀ ਅੱਖ ਵਿਚ ਰੋੜ ਏ ਭਾਅ ਜੀ

ਹੰਝੂਆਂ ਕਿਸ ਲਈ ਅੱਗਾਂ ਲਾਈਆਂ
ਪਾਣੀ ਅੱਗ ਦਾ ਤੋੜ ਏ ਭਾਅ ਜੀ

# تجمل کلیم

جیہڑا میری تھوڑاے بھاء جی
اوہنوں میری لوڑ اے بھاء جی

بُلھ سُو جسراں پُھل گلابی
اکھ دارو دا توڑ اے بھاء جی

مصرعے وچ اُس وال نچوڑے
مصرعہ آپ نچوڑ اے بھاء جی

سجی روندی ویکھ کے رو پئی
کھبی اکھ وچ روڑ اے بھاء جی

ہنجواں کس لئی اگاں لائیاں
پانی اگ دا توڑ اے بھاء جی

--------------------

آپنی آواز مئی 22

# ਗੁਰਵਿੰਦਰ ਦਬੜੀਖਾਨਾ

ਵਕਤ ਤੋਂ ਖਾ ਕੇ ਧੱਕੇ ਭਾਅ ਜੀ।
ਹੋਏ ਇਰਾਦੇ ਪੱਕੇ ਭਾਅ ਜੀ।

ਉਸ ਤੋਂ ਜਾਨ ਵੀ ਵਾਰ ਦੇਵਾਂਗਾ,
ਇੱਕ ਨਜ਼ਰ ਜੇ ਤੱਕੇ ਭਾਅ ਜੀ।

ਅੰਬਰਾਂ ਉੱਤੇ ਉੱਡਿਆ ਹਾਂ, ਪਰ!
ਧਰਤੀਉਂ ਪੈਰ ਨੀ ਚੱਕੇ ਭਾਅ ਜੀ।

ਜੇਕਰ ਮੰਜ਼ਿਲ ਦੂਰ ਬੜੀ ਏ,
ਅਸੀਂ ਵੀ ਨਹੀਂ ਹਾਂ ਥੱਕੇ ਭਾਅ ਜੀ।

ਉਸ ਦੀ ਗਲੀ ਚ ਜਾ ਆਇਆ ਹਾਂ,
ਹੁਣ ਨਹੀਂ ਜਾਣਾ ਮੱਕੇ ਭਾਅ ਜੀ



# گُروِندر دبڑی خانہ

وقت توں کھا کے دھکّے بھاء جی
ہوئے ارادے پکّے بھاء جی

اُس توں جان وی وار دیواں گا
اکّ نظر جے تکّے بھاء جی

انبر اُتّے آڈّیا ہاں، پر
دھرتیوں پیر نئیں چکّے بھاء جی

جیکر منزل دور بڑی اے
اسیں وی نئیں آں تھکّے بھاء جی

اُس دی گلی چ جا آیا ہاں
ہُن نئیں جانا مکّے بھاء جی

---

ਆਪਣੀ ਆਵਾਜ਼ ਮਈ 22



## ਜ਼ਫ਼ਰ ਇਕਬਾਲ (ਚੂਨ੍ਹੀਆਂ)

ਤਾਂ ਈ ਜਿੰਦ ਅਜ਼ਾਬ ਏ ਭਾਅ ਜੀ
ਸੁਖ ਹਾਲੇ ਤਕ ਖ਼ਾਬ ਏ ਭਾਅ ਜੀ

ਬੋਲ ਕੇ ਵੀ ਨਾ ਗੱਲ ਜੇ ਮੁੱਕੇ
ਚੁੱਪ ਵੀ ਇੱਕ ਜਵਾਬ ਏ ਭਾਅ ਜੀ

ਜਿਸਮਾਂ ਦਾ ਵੀ ਇੱਕ ਨਸ਼ਾ ਏ
ਰੂਪ ਵੀ ਇੱਕ ਸ਼ਰਾਬ ਏ ਭਾਅ ਜੀ

ਕਿਸ ਕਿਸ ਨੂੰ ਤਾਬੀਰ ਦਿਓਗੇ
ਹਰ ਇਕ ਅੱਖ ਚ ਖ਼ਾਬ ਏ ਭਾਅ ਜੀ

ਖ਼ਿਦਮਤ ਮਾਂ ਦੀ ਇਕ ਨੇਕੀ ਏ
ਤੱਕਣਾ, ਹੋਰ ਸਵਾਬ ਏ ਭਾਅ ਜੀ !

ਜ਼ਫ਼ਰਾ ! ਚਿਹਰੇ ਉੱਤੇ ਚਿਹਰਾ
ਸਿੱਧਾ ਆਖ ਨਕਾਬ ਏ ਭਾਅ ਜੀ

## ظفر اقبال(چونیاں)

تاں ای جند عذاب اے بھاء جی
سکھ حالے تک خاب اے بھاء جی

بول کے وی جے گل نہ مکے !
چپ وی اک جواب اے بھاء جی

جسماں دا وی اک نشہ اے
روپ وی اک شراب اے بھاء جی

کس کس نوں تعبیر دیو گے
ہر اک اکھ اچ خاب اے بھاء جی

خدمت ' ماں دی اک نیکی اے
تکنا ' ہور ثواب اے بھاء جی!

ظفرا چہرے اتے چہرہ
سدھا آکھ نقاب اے بھاء جی

---------------------

آپنی آواز مئی 22



# زاہد صدیقی

شام سویرے بھجیا بھاء جی
لوڑاں ننگ نہیں کجیا بھاءجی

ایہدا ناں ای جیون اے تے
میں جیون توں رجیا بھاء جی

اوہدے مونہہ دا بول کلہنا
سدھا دل تے وجیا بھاء جی

# ਜ਼ਾਹਿਦ ਸਿੱਦੀਕੀ

ਸ਼ਾਮ ਸਵੇਰੇ ਭੱਜਿਆ ਭਾਅ ਜੀ
ਲੋੜਾਂ ਨੰਗ ਨਹੀਂ ਕੱਜਿਆ ਭਾਅ ਜੀ

ਇਹਦਾ ਨਾਂ ਈ ਜੀਵਨ ਏ, ਤੇ
ਮੈਂ ਜੀਵਨ ਤੋਂ ਰੱਜਿਆ ਭਾਅ ਜੀ

ਉਹਦੇ ਮੂੰਹ ਦਾ ਬੋਲ ਕੁਲਹਿਣਾ
ਸਿੱਧਾ ਦਿਲ ਤੇ ਵੱਜਿਆ ਭਾਅ ਜੀ

اپنی آواز مئی 22

# ਅਕਮਲ ਹਨੀਫ਼

ਲੋਕ ਦਿਲਾਂ ਨੂੰ ਜਿਹੜੇ ਲਗਦੇ ਚੰਗੇ ਭਾਅ ਜੀ
ਉਹਨਾ ਦੇ ਨਈਂ ਮਿਲਦੇ ਸੌਖੇ ਸੰਗੇ ਭਾਅ ਜੀ

ਮੈਂ ਤੇ ਵੈਰ ਮੁਕਾਵਣ ਦੇ ਲਈ ਸੀਨੇ ਲਾਏ
ਸੱਪਾਂ ਦੇ ਪੁੱਤ ਸੱਪ ਈ ਨਿਕਲੇ, ਡੰਗੇ ਭਾਅ ਜੀ

ਜੀ ਕਰਦੈ ਫਿਰ ਹਾਕਮ ਦੀ ਪੱਗ ਸਾੜ ਦਿਆਂ ਮੈਂ
ਜਦ ਵੀ ਵੇਖਾਂ ਰੁਲਦੇ ਬੱਚੇ ਨੰਗੇ ਭਾਅ ਜੀ

ਮੇਰੀ ਮੰਨ ਲੈ, ਉਹਦੇ ਕੋਲੋਂ ਮੰਗਿਆ ਕਰ ਤੂੰ
ਜਿਹੜਾ ਸਭ ਨੂੰ ਦੇਂਦਾ ਏ ਬਿਨ ਮੰਗੇ ਭਾਅ ਜੀ

ਰੱਬ ਦੀ ਖ਼ਾਸ ਈ ਰਹਿਮਤ ਓਥੇ ਵਸਦੀ ਵੇਖੀ
ਜਿਹੜੇ ਘਰ ਵਿਚ ਰਾਤੀਂ ਵੱਡਾ ਖੰਘੇ ਭਾਅ ਜੀ

ਮੇਰੇ ਮਗਰੋਂ ਜਿੰਨ ਭੁੱਖਾਂ ਦੇ ਲੱਥੇ ਨਹੀਓ
ਮੈਂ ਤਾਬੀਜ਼ ਵੀ ਰੁੱਖਾਂ ਦੇ ਨਾਲ ਟੰਗੇ ਭਾਅ ਜੀ

ਦਾਤਾ, ਬੁੱਲ੍ਹਾ, ਵਾਰਿਸ, ਗ਼ੌਸ ਫ਼ਰੀਦ ਬਣੇ ਨੇ
ਜਿਹੜੇ ਇਸ਼ਕ ਹਕੀਕੀ ਦੇ ਵਿਚ ਰੰਗੇ ਭਾਅ ਜੀ

ਲੈਣਗੇ ਜਾ ਕੇ ਜੰਨਤਾਂ ਦੇ ਵਿਚ ਪੀਂਘ ਹੁਲਾਰੇ
ਜਿਹੜੇ ਰਹਿਣਗੇ ਮਾਪਿਆਂ ਦੇ ਨਾਲ ਚੰਗੇ ਭਾਅ ਜੀ

ਰੋਂਦਾ ਏ ਦਿਲ ਤੇਰੇ ਘਰ ਦਾ ਤੱਕ ਕੇ ਬੂਹਾ
ਤੇਰੇ ਸ਼ਹਿਰੋਂ ਜਦ ਵੀ ਅਕਮਲ ਲੰਘੇ ਭਾਅ ਜੀ

---

آپنی آواز مئی 22



# اکمل حنیف

لوک دلاں نوں جہڑے لگدے چنگے بھاء جی
أوہناں دے نیئں ملدے سوکھے سنگے بھاء جی

میں تے ویر مکاون دے لئی سینے لائے
سپاں دے پُت سپ ای نکلے، ڈنگے بھاء جی

جی کر دا فر حاکم دی پگ ساڑ دیاں میں
جد وی ویکھاں رُل دے بچے ننگے بھاء جی

میری من لے أوہدے کولوں منگیا کر توں
جہڑا سب نوں. دیندا اے بن منگے بھاء جی

رب دی خاص ای رحمت أوتھے وسدی ویکھی
جہڑے گھر وچ راتی وڈا کھنگے بھاء جی

میرے مگروں جن بُھکّاں دے لتھے نہیوں
میں تعویذ وی رُکھاں دے نَل ٹنگے بھاء جی

داتا، بلھا، وارث، غوث فرید بنے نیں
جہڑے عشق حقیقی دے وچ رنگے بھاء جی

لین گے جا کے جنتاں دے وچ پینگ ہلارے
جہڑے رہین گے ماپیاں دے نَل چنگے بھاء جی

روندا اے دل تیرے گھر دا تک کے بوہا
تیرے شہروں اکمل جد وی لنگے بھاء جی

# ਕਮਰ ਉਜ਼ ਜ਼ਮਾਨ

# قمر الزمان

ਬੋਲੀਆਂ

بولیاں..........

ਅੱਖ ਲੜਦੀ ਤੇ ਵਿਰਲਾ ਬਚਦਾ
ਡੰਗ ਭੈੜਾ ਖਪਰੇ ਦਾ

اکھ لڑدی تے ورلا بچدا،
ڈنگ بھیڑا کھپرے دا

ਰੇਤਾ ਭੋਂ ਭੋਂ ਸੁੱਕ ਗਏ ਛਾਲੇ
ਮੁੱਕੀ ਨਾ ਤਰਾਟ ਪੁੰਨਣਾ

ریتاں بھیں بھیں سُک گئے چھالے ،
مُکی نہ تراٹ پُنلا!



ਮਾਹੀ ਚੀਚੀ ਉੱਤੇ ਭਾਰ ਚੁੱਕਾ ਕੇ
ਅੱਖੀਆਂ ਤੋਂ ਓਹਲੇ ਹੋ ਗਿਆ

ماہی چیچی اُتے بھار چکا کے،
اکھیاں توں اوہلے ہو گیا

ਮੈਨੂੰ ਧੁੱਪ ਵਿਚ ਕਰਨੇ ਪੈ ਗਏ
ਵਾਲ਼ ਕਾਲੇ ਮੁੜ ਮਿੱਤਰੋ

مینوں دھپ وچ کرنے پئے گئے،
وال کالے مُڑ مترو

ਪੰਖੂ ਬੋਲਦੇ ਪਿਆਰ ਦੀ ਬੋਲੀ
ਵੇਖੇ ਨਹੀਂ ਜਗੀਰਾਂ ਵੰਡਦੇ

پکھو بولدے پیار دی بولی،
ویکھے نہیں جگیراں ونڈے

ਸਾਥੋਂ ਰੁੱਸ ਗਿਆ ਚਾਨਣ ਅੜਿਆ
ਨ੍ਹੇਰੇ ਵਿਚ ਦੁੱਧ ਰਿੜਕਾਂ

ساتھوں رُس گیا چانن اڑیا،
نھیرے وچ دُدھ رڑکاں

ਸੱਪ ਲੰਘ ਗਿਆ ਨੜ ਨਾਲ਼ ਖੇਹ ਕੇ
ਕਲਮਾਂ ਨੇਂ ਜ਼ਹਿਰ ਉਗਲੇ

سپ لنگھ گیا نڑ نال کھیہ کے،
قلماں نیں زہر اُگلے

------------------------

آپنی آواز مئی 22

# ਦੀਪਤੀ ਬਬੂਟਾ

## ਮਾਹੀਆ

ਬੂਟਾ ਇਸ਼ਕੇ ਦਾ ਲਾ ਮਾਹੀਆ
ਜਿੱਥੇ ਤੋਤਾ ਮੈਨਾ ਬੈਠਦੇ
ਉੱਥੇ ਆਲ੍ਹਣਾ ਪਾ ਮਾਹੀਆ।

ਸੌਦਾ ਇਸ਼ਕੇ ਦਾ ਕਰਿਆ ਏ
ਹਾਸੇ ਦੇ ਕੇ ਪੀੜਾਂ ਖੱਟੀਆਂ
ਘਾਟਾ ਨਫ਼ਾ ਜਾਣ ਜਰਿਆ ਏ

ਕਾਸੇ ਵਿੱਚ ਆਟਾ ਏ
ਝਲਕ ਦਿਖਾਈਂ ਰਾਂਝਣਾਂ
ਤੇਰੀ ਦੀਦ ਦਾ ਘਾਟਾ ਏ।

ਦੀਵੇ ਆਸ਼ਕਾਂ ਦੇ ਜਗਦੇ ਨੇ
ਇਸ਼ਕੇ ਦੀ ਖੇਡ ਵੱਖਰੀ
ਮੇਲੇ ਮਰਿਆਂ ਦੇ ਲੱਗਦੇ ਨੇ ।

ਮੇਲ ਰੂਹਾਂ ਵਾਲਾ ਅੱਜ ਹੋ ਗਿਆ
ਦੀਦ ਹੋਇਆ ਰਾਂਝਣੇਂ ਦਾ
ਸਾਡਾ ਘਰ ਵਿੱਚ ਹੱਜ ਹੋ ਗਿਆ।




# دِیپتی ببوٹا

## ماہیا

بوٹا عشقے دا لا ماہیا
جِتھے توتا مَینا بیٹھدے
اوتھے آہلنا پا ماہیا

سودا عشقے دا کریا اے
ہاسے دے کے پیڑاں کھٹیاں
گھاٹا نفع جان جریا اے

کاسے وچ آٹا اے
جِھلک دِکھا رانجھنا
تیری دید دا گھاٹا اے

دیوے عاشقاں دے خگدے نے
عشقے دی کھیڈ وکھری
میلے مریاں دے لگدے نے

میل روحاں والا اج ہو گیا
دید ہویا رانجھنے دا
ساڈا گھر وچ حج ہو گیا

---

ਆਪਣੀ ਆਵਾਜ਼ ਮਈ 22

# ਸੈਫ਼ ਅਲੀ

# سیف علی

ਬੋਲੀਆਂ

ਤੇਰੀ ਵਾਜ ਕਦੇ ਨਾ ਆਈ
ਕੰਨ ਸਾਡੇ ਬੋਲੇ ਹੋ ਗਏ

ਤੈਨੂੰ ਮਾਰੀਆਂ ਏਨੀਆਂ ਵਾਜਾਂ
ਅੰਬਰਾਂ 'ਚ ਮੋਰੀ ਹੋ ਗਈ

ਤੇਰੀ ਵਾਜ ਤੋਂ ਸਦਕੇ ਜਾਵਾਂ
ਗਲੀਆਂ ਦੇ ਭਾਗ ਜਾਗ ਪਏ

ਤੇਰੀ ਵਾਜ ਦੀ ਘੁੰਮਣ ਘੇਰੀ
ਪੱਤਣਾਂ ਤੋਂ ਦੂਰ ਲੈ ਗਈ

ਤੇਰੀ ਵਾਜ ਜਦੋਂ ਵੀ ਆਈ
ਸਿਰਹਾਣੇ ਉੱਤੇ ਫੁੱਲ ਖਿੜ ਪਏ

ਤੇਰੀ ਵਾਜ ਦੇ ਪੈਰੀਂ ਲੱਗ ਕੇ
ਰੂਹਾਂ ਨੂੰ ਸਕੂਨ ਮਿਲਦਾ




بولیاں

تیری واج کدے نہ آئی
کن ساڈے بولے ہو گئے

تینوں ماریاں اینیاں واجاں
امبراں چ موری ہوگئی

تیری واج تو ں صدقے جانواں
گلیاں دے بھاگ جاگ پئے

تیری واج دی گھمن گھیری
پتناں توں دور لے گئی

تیری واج جدوں وی آئی
سرہانے اُتے پھل کھڑ پئے

تیری واج دے پیریں لگ کے
روحاں نوں سکون مل دا

---

# ਕੁਲਵਿੰਦਰ ਸਿੱਧੂ ਕਾਮੇ ਕਾ

## ਓਏ ਬੇਲੀਆ

ਮਲ੍ਹਿਆਂ ਤੋਂ ਝੜ ਗਏ ਬੇਰ
ਓਏ ਬੇਲੀਆ
ਕਰੀਰਾਂ ਤੋਂ ਝੜ੍ਹ ਗਏ ਡੇਲੇ
ਵਿਛੜਿਆਂ ਸੱਜਣਾ ਦੇ
ਮੁੜ ਕੌਣ ਕਰਾਵੇ ਮੇਲੇ

ਕਿੱਕਰਾਂ ਤੋਂ ਝੜ੍ਹ ਗਏ ਤੁੱਕੇ
ਓਏ ਬੇਲੀਆ
ਜੰਡਾਂ ਤੋਂ ਝੜ੍ਹ ਗਏ ਖੋਖੇ
ਦੁਨੀਆਂ ਤੋਂ ਬਚਕੇ ਰਹੀਂ
ਦੇਵੇ ਪੈਰ ਪੈਰ ਤੇ ਧੋਖੇ

ਰਹੂੜਿਆਂ ਤੋਂ ਝੜ੍ਹ ਗਏ ਫੁੱਲ
ਓਏ ਬੇਲੀਆ
ਲਸੂੜਿਆਂ ਤੋਂ ਝੜ੍ਹੀਆਂ ਲਸੂੜੀਆਂ
ਛੱਡਕੇ ਨਾ ਜਾਈਏ
ਕਦੇ ਪਾ ਕੇ ਮੁਹੱਬਤਾਂ ਗੂੜ੍ਹੀਆਂ

ਪਿੱਪਲਾਂ ਤੋਂ ਝੜ੍ਹੀਆਂ ਪਪੀਸੀਆਂ
ਓਏ ਬੇਲੀਆ
ਬੋਹੜਾਂ ਤੋਂ ਝੜ੍ਹ ਗਈਆਂ ਗੋਲ੍ਹਾਂ
ਹਿਜਰਾਂ ਚ ਜਿੰਦ ਭੁੱਜਗੀ
ਜਿਵੇਂ ਅੱਗ ਤੇ ਭੁੱਜਦੀਆਂ ਹੋਲਾਂ

ਵਣਾਂ ਤੋਂ ਝੜ੍ਹ ਗਈਆਂ ਪੀਲ੍ਹਾਂ
ਓਏ ਬੇਲੀਆ
ਤੂਤਾਂ ਤੋਂ ਝੜ੍ਹ ਗਈਆਂ ਤੂਤੀਆਂ
ਕੁਲਵਿੰਦਰਾ ਇਸ਼ਕ ਦੀਆਂ
ਪੀੜਾਂ ਬਹੁਤ ਕਸੂਤੀਆਂ



ਆਪਣੀ ਆਵਾਜ਼ ਮਈ 22

# کُلوِندر سِدھو کامے کا

## اوئے بیلِیا

ملھیاں توں جھڑ گئے بیر
اوئے بیلِیا
کریراں توں جھڑ گئے ڈیلے
وِچھڑیاں سجناں دے
مُڑ کون کراوے میلے

کِکّراں توں جھڑ گئے ٹکّے
اوئے بیلِیا
جنڈاں توں جھڑ گئے کھوکھے
دنیا توں بچ کے رہیں
دیوے پَیر پَیر تے دھوکھے

رھوڑیاں توں جھڑ گئے پُھل
اوئے بیلِیا
لسوڑیاں توں جھڑیاں لسوڑیاں
چھڈ کے نہ جائیے
کدے پا کے محبتاں گوڑھیاں

پپّلاں توں جھڑیاں پپیسیاں
اوئے بیلِیا
بوھڑاں توں جھڑ گئیاں گولھاں
ہجراں چ جِند بُھج گئی
جیویں اگّ تے بُھجدیاں ہولاں

وناں توں جھڑ گئیاں پیلاں
اوئے بیلِیا
توتاں توں خھڑ گئیاں توتِیاں
کُلوِندرا عشق دیاں
پیڑاں بہت کسوتِیاں

# ਕੋਕੀ ਗਿੱਲ

# کوکی گِل

## ਬੋਲੀਆਂ

ਛੱਲੀਆਂ
ਤੋੜ ਲਿਆਈਆਂ ਵੇ
ਹੱਥ ਭਰ ਕੇ ਚੰਬੇ ਦੀਆਂ ਕਲੀਆਂ
ਵੇ --- !

ਬੱਤੀਆਂ
ਚੁੰਨੀ ਉੱਤੇ ਸਜਦੀਆਂ ਨੇ
ਫੁੱਲਾਂ ਨਾਲ ਹਰੀ ਹਰੀ ਪੱਤੀਆਂ
ਵੇ ----- !

ਡੋਈ
ਮੇਰਿਆ ਸੋਹਣਿਆ ਚੰਨਾ
ਮੈਂ ਅੱਜ ਤੋਂ ਤੇਰੀ ਹੋਈ
ਵੇ -----!

ਚਰਖ਼ਾ
ਹਰ ਵੇਲੇ ਰਹਿੰਦਾ ਏ
ਮੈਨੂੰ ਤੇਰੇ ਵਿਛੜਨ ਦਾ ਧੜਕਾ
ਵੇ -----!

ਬੇਰੀ
ਹੁਣ ਕਾਹਨੂੰ ਰੁੱਸਿਆ ਏਂ
ਮੈਂ ਤੇ ਹੋ ਗਈ ਆਂ ਸਦਾ ਲਈ ਤੇਰੀ



-------------------

آپنی آواز مئی 22

-------------------

## بولیاں

چھلیاں

ٹوڑ لیائیاں وے
ہتھ بھر کے چمبے دیاں کلیاں
وےے...

بتیاں

چنی اتے سجدیاں نیں
پھلاں نال، ہری ہری پتیاں
وےے....

ڈوئی
میریا سوہنیا چناں
میں اج توں تیری ہوئی
وےے...

چرخا

ہر ویلے رہندا اے
مینوں تیرے وچھڑن دا دھڑکا
وےے...

بیری

ہنڑ کاہنوں رسیا این
میں تے ہو گئی اں سدا لئی تیری
وےے...

# ਏਜਾਜ਼




# اعجاز

## ਬੋਲੀਆਂ

ਤੇਰੇ ਵਾਲ ਵਰਕ ਚਾਂਦੀ ਦੇ
ਨੀ ਧੀਏ ਤੈਨੂੰ ਰੋਣ ਮਹਿੰਦੀਆਂ

ਦੋ ਮਰਲੇ ਦੇ ਬੈਂਕ ਨੇ, ਮੇਰੇ
ਮੁਰੱਬਿਆਂ ਦੇ ਘੁੱਟ ਭਰ ਲਏ

ਮੇਰੀ ਸਾੜਤੀ ਸ਼ਰੀਕਾਂ ਹਾੜ੍ਹੀ
ਬੰਨਿਆਂ ਤੇ ਰੋਣ ਸੌਣੀਆਂ

ਸਾਨੂੰ ਚਾੜ੍ਹ ਕੇ ਚੁਬਾਰੇ ਉੱਤੇ ਆਪੇ
ਸੱਜਣਾਂ ਨੇ ਪੌੜੀ ਖਿੱਚ ਲਈ

ਉਹਦੇ ਬੁੱਲ੍ਹ ਅਜ਼ਲਾਂ ਤੋਂ ਰੱਤੜੇ
ਉਹ ਨਾ ਦੰਦਾਸਾ ਮਲਦੀ

## بولیاں

تیرے وال ورق چاندی دے
نی دھیے تینوں رون مہندیاں

دو مرلے دے بینک نے میرے
مربعیاں دے گھٹ بھر لئے

میری ساڑ تی شریکاں ہاڑی
بنیاں تے رون سونیاں

سانوں چاڑھ کے چبارے اتے آپے
سجناں نے پوڑی کھچ لئی

اوہدے بلھ ازلاں توں رتڑے
اوہ نہ دنداسا ملدی

---

آپنی آواز مئی 22

# ਰਾਏ ਮੁਹੰਮਦ ਖ਼ਾਂ ਨਾਸਿਰ



ਬੋਲੀਆਂ

ਮੈਨੂੰ ਕੱਢਿਆ ਕੀ ਝੋਲੇ 'ਚੋਂ ਮਦਾਰੀ
ਤਮਾਸ਼ੇ ਮੇਰੇ ਵਿੱਚ ਵੜ ਗਏ
-------
ਜਦੋਂ ਕੰਡ ਸੱਜਣਾ ਵੱਲ ਹੋਈ
ਉਜਾੜ ਵੱਲੇ ਮੂੰਹ ਹੋ ਗਿਆ
------
ਉਹਦੇ ਬਾਝ ਨਾ ਲੰਘਦੀ ਬੁਰਕੀ
ਖ਼ਸਮਾਂ ਨੂੰ ਖਾਣ ਰੋਟੀਆਂ
-----
ਜਿਹੜਾ ਯਾਰ ਦੀ ਗ਼ਲੀ ਦੇ ਵਿੱਚੋਂ ਲੰਘਦਾ
ਉਹ ਪੂਰਾ ਪਿਛਾਂਹ ਕਦੋਂ ਹੱਟਦਾ
-----
ਕੁਝ  ਲੱਭਣੇ ਨੇ ਖ਼ਾਬ ਗੁਆਚੇ
ਨੀ ਰਾਤੇ!ਝੱਟ ਚੰਨ ਚਾਹੀਦੈ
------
ਸਾਰਾ ਲੁੱਟ ਕੇ ਲੈ ਗਈਓਂ ਟੇਸ਼ਨ
ਨੀ!ਤੈਨੂੰ ਕੀ ਮੈਂ ਆਖਾਂ ਗੱਡੀਏ
----

# رائے محمد خاں ناصر

بولیاں
میںوں کڈھیا کی جھولے چوں مداری
تماشے میرے وچ وڑ گئے

جدوں کنڈ سجناں ول ہوئی
أجاڑ ولّے منہ ہو گیا

اوہدے باجھ نہ لنگھدی بُرکی
خسماں نوں کھان روٹیاں

جِہڑا یار دی گلی دے وِچّوں لنگھدا
اوہ پورا پِچّانّہہ کدوں ہٹدا

کجھ لکھنے نے خاب گواچے
نی راتے!  جھٹّ چن چاہیداے

سارا لُٹ کے لے گئیوں ٹیشن
نی تینوں کی میں آکھاں گڈّیے

----------------------

آپنی آواز مئی 22

# ਸਰਬਜੀਤ ਸੰਧੂ



## ਬੋਲੀਆਂ

ਢੰਗ ਦੱਸਦੀ ਗ਼ਮਾਂ ਦਾ ਬੋਝ ਢੋਣ ਦੇ
ਬੇਵਫ਼ਾਈ ਮਿੱਤਰਾਂ ਦੀ।

ਪਿਆਰ ਕਰਨ ਦੀ ਜਦੋਂ ਸੀ ਰੁੱਤ ਆਈ
ਘੇਰ ਲਿਆ ਜ਼ਿੰਮੇਵਾਰੀਆਂ।

ਇਕ ਵਾਰ ਦੀ ਲਗੀ ਨਾ ਸਾਨੂੰ ਭੁੱਲਦੀ
ਤੌਬਾ ਸਾਡੀ ਦੂਜੀ ਵਾਰ ਤੋਂ।

ਸਾਡੇ ਜ਼ਖ਼ਮਾਂ 'ਤੇ ਲੂਣ ਲਹਿਣੇਦਾਰਾ!
ਤੇਰਾ ਹਿੱਕ ਤਾਣ ਤੁਰਨਾ।

ਮੋਮਜਾਮੇ ਦੇ ਲਿਫ਼ਾਫ਼ੇ ਪਿਆ ਫੋਲਦਾ
ਦੇਸ਼ ਦਾ ਭਵਿੱਖ ਹਾਕਮਾ!

ਜੂਠ ਲੰਗਰਾਂ ਦੀ ਸੜਕਾਂ 'ਤੇ ਖਿੱਲਰੀ
ਦੂਜਾ ਨਾਂ ਸਫ਼ਾਈ ਰੱਬ ਦਾ।

ਲੱਗੀ ਲਾਮ ਤੋਂ ਗ਼ਰੀਬੀ ਸਾਨੂੰ ਚੰਗੀ
ਫ਼ੌਜਣਾਂ ਦੇ ਦੁੱਖ ਬੋਲਦੇ।

ਵੱਢੀ ਜਾਵੇ ਜੰਗਬਾਜ਼ਾ ਜੀਭ ਤੇਰੀ
'ਜੰਗ-ਜੰਗ' ਰਹੇ ਭੌਂਕਦੀ।

# سربجیت سندھو

## بولیاں

ڈھنگ دسدی غماں دا بوجھ ڈھون دے
بے وفائی مِتراں دی

پیار کرن دی جدوں سی رُت آئی
گھیر لیا ذمے داریاں

اک وار دی لگی نہ سانوں بُھل دی
توبہ ساڈی دوجی وار توں

ساڈے زخماں تے لون لہنے دارا
تیرا ہِک تان ٹُرنا

موم جامے دے لفافے پیا پھولدا
دیس دا بھوِکھ حاکماں

جُوٹھ لنگراں دی سڑکاں تے کِھلری
دوجا ناں صفائی ربّ دا

لگی لام توں غریبی سانوں چنگی
فوجناں دے دُکھ بولدے

وڈھی جاوے جنگبازا جیبھ تیری
'جنگ جنگ' رہے بھونکدی

----------------------

ਆਪਣੀ ਆਵਾਜ਼ ਮਈ 22

# ਅਹਿਮਦ ਰਾਹੀ



# احمد راہی

## بولیاں

## ਬੋਲੀਆਂ

ਚੰਨ ਚਮਕੇ ਰੁੱਖਾਂ ਦੇ ਉਹਲੇ
ਬਨੇਰਿਆਂ ਤੋਂ ਲੋਕ ਝਾਕਦੇ

ਅਸੀਂ ਹੋਠਾਂ ਤੇ ਲਾ ਲਏ ਜੰਦਰੇ
ਪਰ ਅੱਖੀਆਂ ਤੇ ਵਾਹ ਕੋਈ ਨਾ

ਇਥੇ ਮੋਤੀਆਂ ਦੇ ਲੋਕ ਬਪਾਰੀ
ਤੇ ਹੰਝੂਆਂ ਦਾ ਮੁੱਲ ਕੋਈ ਨਾ

ਰੱਬ ਹੋਵੇ ਤੇ ਸਬੱਬ ਵੇ ਬਣਾਵੇ
ਮੇਰਾ ਏਥੇ ਰੱਬ ਕੋਈ ਨਾ

ਮੇਰਾ ਹੋਰ ਸਵਾਲ ਨਾ ਕੋਈ
ਵੇ ਇਕ ਮੇਰੇ ਦੁੱਖ ਵੰਡ ਲੈ

چن چمکے رکھاں دے اوہلے
بنیریاں توں لوک جھاکدے

اسیں ہوٹھاں تے لا لئے جندرے
پر اکھیاں تے واہ کوئی نہ

اتھے موتیاں دے لوک بپاری
تے ہنجھوآں دا ملّ کوئی نہ

ربّ ہووے تے سببّ وے بناوے
میرا اتھے ربّ کوئی نہ

میرا ہور سوال نہ کوئی
وے اک میرے دکھ ونڈ لے

---------------------------

آپنی آواز مئی 22

# ਜ਼ਾਹਿਦ ਵਫ਼ਾ

# زاہد وفا



## ਬੋਲੀਆਂ

## بولیاں

ਜੋਗੀ ਲੈ ਕੇ ਪਟਾਰੀ ਆ ਗਏ
ਗਲੀਆਂ ਚ ਸੱਪ ਸ਼ੂਕਦੇ

جوگی لے کے پٹاری آگئے
گلیاں چ سپ شوکدے

ਸਾਡਾ ਦੁੱਧ ਮਾਖੀ ਦੀਆਂ ਨਹਿਰਾਂ
ਲੱਸੀ ਜ਼ਮ ਜ਼ਮ ਵਰਗੀ

ساڈا دُدھ ماکھی دیاں نہراں
لَسی زم زم ورگی

ਤੇਰੀ ਚਿੱਠੀ ਦਾ ਤਵੀਤ ਘੋਲ ਪੀ ਲਿਆ
ਨਸ਼ੇ ਵਾਲੀ ਬੰਬ ਬੋਲ ਗਈ

تیری چٹھی دا تویت گھول پی لیا
نشے والی بمب بول گئی

ਤੇਰੇ ਛੱਲੇ ਦੇ ਵੱਟਕ ਨਹੀਓਂ ਲੈਣੀ
ਲਾਲਾਂ ਵਾਲੀ ਪੰਡ ਗੋਰੀਏ

تیرے چَھلے دے وَٹک نہیوں لینی
لعلاں والی پنڈ گوریئے

ਸਾਨੂੰ ਭੁੱਲ ਗਏ ਹਲ ਤੇ ਪੰਜਾਲੀਆਂ
ਗਾਧੀ ਵਾਲੇ ਖੂਹ ਭੁੱਲ ਗਏ

سانوں بُھل گئے ہل تے پنجالیاں
گادھی والے کھوہ بُھل گئے

---

آپنی آواز مئی 22